ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਨਾਮਧਾਰੀ ਜੰਤਰੀ

ਸੰਮਤ ੧੮੯ - ੧੯੦

ਬਿਕਰਮੀ - ੨੦੬੧-੬੨

ਈਸਵੀ ਸੰਨ 2004-05

ਕਿਰਤ :

ਡਾਕਟਰ ਪਿਆਰਾ ਸਿੰਘ ਵਿਰਦੀ

੫-ਏ, ਕ੍ਰਿਸ਼ਨਾ ਨਗਰ, ਅੰਬਾਲਾ ਛਾਉਣੀ

ਟੈਲੀਫੂਨ - ੦੧੭੧-੨੬੫੧੪੦੫

ਪ੍ਰਕਾਸ਼ਕ :

ਨਾਮਧਾਰੀ ਦਰਬਾਰ

ਸ੍ਰੀ ਭੈਣੀ ਸਾਹਿਬ, ਜ਼ਿਲਾ ਲੁਧਿਆਣਾ

ਮੁੱਲ : ਛੇ ਰੁਪਏ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

## ਬੇਨਤੀ

ਨਾਮਧਾਰੀ ਜੰਤਰੀ ਲੈ ਕੇ ਫਿਰ ਹਾਜਰ ਹੋਇਆਂ ਹਾਂ। ਇਸ ਜੰਤਰੀ ਵਿਚ ਤੁਧੀ ਪੱੜਗੇਂ ਇਹ ਬਹੁਮੁਖੀ ਸੁਗਾਤਾਂ। ਸੰਤ ਹਸਪਾਲ ਸਿੰਘ ਜੀ ਦੇ ਸੂਝ ਨਾਲ ਤੇ ਸੰਤ ਮੁਹਿੰਦਰ ਸਿੰਘ ਕੂਕਾ ਜੀ ਦੀ ਸਹਾਇਤਾ ਨਾਲ ਇਹ ਜੰਤਰੀ ਸਤਿਗੁਰੂ ਜੀ ਦੀ ਭੇਂਟ ਕਰਦਾ ਹੋਇਆ ਅਰਜ ਕਰਦਾ ਹਾਂ ਕਿ ਇਸ ਨੂੰ ਹਰ ਨਾਮਧਾਰੀ ਪੜੇ ਤੇ ਲਾਭ ਲਏ।

ਦਾਸ - ਪਿਆਰਾ ਸਿੰਘ ਵਿਰਦੀ

## ਭੂਮਿਕਾ

ਬਾਜਾਰ ਵਿਚ ਜੰਤਰੀਆਂ ਅੰਗਰੇਜੀ ਮਹੀਨਿਆਂ ਦੀਆਂ ਹੀ ਮਿਲਦੀਆਂ ਹਨ। ਸੰਤ ਪਿਆਰਾ ਸਿੰਘ ਵਿਰਦੀ ਜੀ ਨੇ ਇਹ ਜੰਤਰੀ ਦੇਸੀ ਮਹੀਨਿਆਂ ਦੇ ਹਿਸਾਬ ਨਾਲ ਲਿਖੀ ਹੈ। ਸੰਤ ਖਾਲਸਾ ਦੇ ਜਨਮ ਦਿਨ ਤੋਂ ਭਾਵ ਵਿਸਾਖੀ ਤੋਂ ਸ਼ੁਰੂ ਕੀਤੀ ਹੈ। ਬਹੁਤ ਸਾਰਾ ਨਾਮਧਾਰੀ ਇਤਿਹਾਸ ਵੀ ਦਿੱਤਾ ਹੋਇਆ ਹੈ ਤੇ ਕੋਈ ਰੋਗਾਂ ਦਾ ਦੇਸੀ ਇਲਾਜ ਵੀ ਇਸ ਵਿਚ ਦਿਤਾ ਗਿਆ ਹੈ। ਮੈਂ ਹਰ ਨਾਮਧਾਰੀ ਪਰਿਵਾਰ ਨੂੰ ਅਰਜ ਕਰਾਂਗਾ ਕਿ ਇਹ ਬਡਮੁਲੀ ਚੀਜ ਹਰ ਇਕ ਦੇ ਘਰ ਵਿਚ ਹੋਣੀ ਚਾਹੀਦੀ ਹੈ।

ਸਤਿਗੁਰੂ ਜੀ ਵਿਰਦੀ ਜੀ ਨੂੰ ਅਸ਼ੀਰਵਾਦ ਦੇਣ ਤਾਂਕਿ ਹਰ ਸਾਲ ਕੁਝ ਨਾ ਕੁਝ ਨਵਾਂ ਇਤਿਹਾਸ ਇਸ ਜੰਤਰੀ ਵਿਚ ਲਿਖਦੇ ਰਹਿਣ।

੧੭ ਫਗਣ ਸਮਤ ੨੦੬੦ ਦਲੀਪ ਸਿੰਘ ਨਾਮਧਾਰੀ (ਉਪ ਪ੍ਰਧਾਨ)
ਲੁਧਿਆਣਾ। ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ

## ਅਮਨ ਤੇ ਸ਼ਾਂਤੀ ਹੋ ਸਕਦੀ ਹੈ

ਜਿਤਨਾ ਚਿਰ ਉਸੇ ਹਿੰਦੁਸਤਾਨ ਵਿਚ ਉਸੇ ਭਾਰਤਵਰਸ਼ ਦੀ ਸਭਿਅਤਾ ਨੂੰ ਅਸੀਂ ਨਾ ਅਪਨਾਵਾਂਗੇ - ਉਤਨਾ ਚਿਰ ਕਦੇ ਵੀ ਸੰਸਾਰ ਵਿਚ ਅਮਨ ਔਰ ਸ਼ਾਂਤੀ ਨਹੀਂ ਹੋ ਸਕਦੀ, ਭਾਵੇਂ ਕੋਈ ਕੁਝ ਕਰੇ, ਕਿਉਂਕਿ ਧਰਮ ਨੇ ਇਹ ਗੱਲ ਦੱਸਣੀ ਹੈ - ਧਰਮ ਤੋਂ ਇਹ ਪਤਾ ਲੱਗਣਾ ਹੈ ਕਿ ਕਿਸੇ ਦੀ ਚੀਜ ਨਾ ਛੋੜੋ, ਬਗਾਨੀ ਅੰਸ਼ ਦਾ ਤਿਆਗ ਕਰੋ ਤਾਂ ਫਿਰ ਕਿਉਂ ਰੌਲਾ ਪਊ ................ ਕੀ ਜ਼ਰੂਰਤ ਹੈ ਐਟਮ ਬੰਬਾਂ ਦੀ, ਹਾਈਡਰੋਜ਼ਨ ਬੰਬਾਂ ਦੀ ਕੀ ਲੋੜ ਹੈ, ਸਾਰੇ ਇਕੋ ਵੇਰ ਸਮੁੰਦਰ ਚ ਸੁੱਟੇ ਜਾਣ। "ਸੱਚ ਬੋਲਣਾ ਸਭ ਦਾ ਸਾਂਝਾ ਧਰਮ ਹੈ, ਸੱਚ ਪਰਮਾਤਮਾ ਹੈ, ਜਿਹੜੇ ਰੱਬ ਨੂੰ ਨਹੀਂ ਵੀ ਮੰਨਦੇ, ਨਾਸਤਕ ਹਨ, ਸੱਚ ਬੋਲਣਾ ਉਨ੍ਹਾਂ ਦਾ ਵੀ ਧਰਮ ਹੈ।। ਗੁਰਬਾਣੀ ਵਿਚ ਫੁਰਮਾਣ ਹੈ।

"ਬੋਲੀਐ ਸਚ ਧਰਮ, ਝੂਠ ਨਾ ਬੋਲੀਐ।"

ਉਪਦੇਸ਼ :-

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

ਸਾਰੇ ਸੱਚ ਬੋਲਣ ਲੱਗ ਜਾਣ ਤਾਂ ਸਾਰੀ ਦੁਨੀਆਂ ਸੁਖੀ ਹੋ ਸਕਦੀ ਹੈ।

ਹਰ ਰੋਜ ਇਕ ਘੰਟਾ ਨਾਮ ਸਿਮਰਨ ਕਰਨਾ ਬਹੁਤ ਜਰੂਰੀ ਹੈ। ਹਰ ਮਹੀਨੇ ਇਕ ਪਾਠ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦਾ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦਾ ਹਰ ਪਰਵਾਰ ਕਰੋ। ਬਾਜਾਰ ਦਾ ਖਾਣਾ ਨਾ ਸ਼ੁਧ ਹੁੰਦਾ ਹੈ ਤੇ ਨਾ ਹੀ ਮਰਯਾਦਾ ਵਿਚ ਹੈ ਤੇ ਫਿਰ ਬਾਜਾਰੋਂ ਕਿਉਂ ਖਾਇਆ ਜਾਵੇ।

ਹੁਕਮ :-

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਅਰਦਾਸ

ਸੀ ਭਗਉਤੀ ਜੀ ਸਹਾਇ ਪਾਤਸ਼ਾਹੀ ੧੨ਵੀਂ।।
ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈ ਧਿਆਇ।।
ਫਿਰਿ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਇ ਸਹਾਇ।।
ਅਰਜਨ ਹਰਿ ਗੋਬਿੰਦ ਨੂੰ ਸਿਮਰੌ ਸ੍ਰੀ ਹਰ ਰਾਇ।।
ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖੁ ਜਾਇ।।
ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ।।
ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਥਾਈਂ ਹੋਇ ਸਹਾਇ।।
ਸਤਿਗੁਰੂ ਬਾਲਕ ਸਿੰਘ ਜੀ ਸਿਮਰੀਐ ਜਿਨ ਮਾਰਗ ਦੀਆਂ ਬਤਾਇ।।
ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਿਮਰੀਐ ਜਿਨ ਜਮ ਤੇ ਲੀਆ ਛਡਾਇ।।
ਜੋਤਿ ਕਾ ਜਾਮਾ ਸਤਿਗੁਰੂ ਹਰੀ ਸਿੰਘ ਜੀ ਜਿਨ ਟੂਟੀ ਲਈ ਮਿਲਾਇ।
ਵੱਡੇ ਪ੍ਰਤਾਪ ਵਾਲੇ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਨ ਕਲਜੁਗ ਵਿਚ ਸੁਚ ਸਧ ਨਾਮ ਬਾਣੀ ਦਾ ਪ੍ਰਵਾਹ ਦਿਤਾ ਚਲਾਇ।।
ਜਗਤ ਸਤਿਗੁਰੂ ਸ੍ਰੀ ਜਗਜੀਤ ਸਿੰਘ ਜੀ ਸਭ ਥਾਈਂ ਹੋਹੁ ਸਹਾਇ।
ਗੁਰਾਂ ਦੇ ਚਾਰ ਸਾਹਿਬਜ਼ਾਦੇ, ਪੰਜ ਪਿਆਰੇ,
ਚਾਲੀ ਮੁਕਤੇ, ਸਮੂਹ ਔਧੀ ਸਹੀਦ, ਜਿਨਾ ਨਾਮ ਜਪਿਆ
ਵੰਡੇ ਛਕਿਆ, ਧਰਮ ਹੇਤ ਸੀਸ ਦਿਤੇ, ਸਿਖੀ ਸਿਦਕ
ਕੇਸਾਂ 'ਸਵਾਸਾਂ ਨਾਲ ਨਿਭਾਈ, ਸਚ ਬੋਲਿਆ,
ਪੜਦੇ ਕਜੇ, ਧਰਮ ਹੱਡ ਤੇਗ ਮਾਰੀ, ਦੰਗ ਵਰਤਾਈ,
ਤੋਪਾਂ ਅਗੇ ਉਡੇ, ਕਾਲੇ ਪਾਣੀਆਂ ਦੇ ਕੱਸ਼ਟ ਝਲੇ, ਫਾਸੀਆਂ ਤੇ ਲਟਕੇ, ਸਤਿਗੁਰਾਂ ਦੇ ਚਰਨਾਂ ਤੇ ਭੇਸਾ ਰਖਿਆ, ਤਿਨਾ, ਗੁਰਮੁਖਾਂ ਦੇ ਚਰਨਾਂ ਕਵਲਾਂ ਦਾ ਧਿਆਨ ਧਰਕ ਆਪ ਜੀ ਦਾ ਪਵਿੱਤਰ ਨਾਮ ਚਿਤ ਆਵੇ।

ਹੇ ਸਚੇ ਸਤਿਗੁਰੂ ਪਾਤਸ਼ਾਹ, ਜੀਓ ਸਦਾ ਭਲਣਹਾਰ ਹਾਂ, ਆਪ ਸਦਾ ਬਖਸ਼ਿੰਦ ਹੋ, ਦਰੋਂ ਘਰੋਂ ਸਿਖੀ ਸਿਦਕ ਬਖਸ਼ੋ, ਬੇਮੁਖ ਹੋ ਕੇ ਨਾ ਮਰੀਏ। ਧਰਤੀ ਤੇ ਧਰਮ ਵਰਤਾਓ, ਮਹਾਂ ਮਲੇਛ, ਦਾ ਨਾਸ ਕਰੋ, ਸੰਤ ਖਾਲਸੇ ਦਾ ਪ੍ਰਕਾਸ਼ ਕਰੋ। ਗਊ ਗਰੀਬ ਦੇ ਕਸ਼ਟ ਨੂੰ ਦੂਰ ਕਰੋ, ਕੁਲ ਸਿਸ਼ਟੀ ਆਪ ਦਾ ਨਾਮ ਜਪੇ ਕੋਈ ਦੁਖੀਆਂ ਰਹੇ ਨਾ। ਜੋ ਤੈਂ ਗੁਰੂ ਰੂਪ ਧਾਰ ਕੇ ਹੁਕਮੁ ਦਿੱਤਾ ਹੈ ਗ੍ਰੰਥ ਸਾਹਿਬ ਮੈਂ, ਸੋ ਤੂ ਆਪਣਾ ਹੁਕਮ ਸਦਾ ਹੀ ਮਨਾਈਂ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਚੇ ਪਾਤਸ਼ਾਹ ਜੀ ਆਪ ਜੀ ਦੇ ਚਰਨਾਂ ਵਿਚ ਪ੍ਰਾਰਥਨਾ ਹੈ ਸਾਡਾ ਧਰਮ ਬਣਿਆ ਰਹੇ।

ਦੀਨਾ ਬੰਧੂ ਸਤਿਗੁਰੂ ਸਚੇ ਪਾਤਸ਼ਾਹ ਆਪ ਜੀ ਦੀ ਕ੍ਰਿਪਾ ਨਾਲ ਆਪਦੀਆਂ ਪਿਆਰੀਆਂ ਸੰਗਤਾਂ ਨੇ ਇਕਤਰ ਹੋਕੇ ਪਵਿੱਤਰ ਨਾਮ ਦਾ ਸਿਮਰਨ ਕੀਤਾ ਹੈ ਆਪ ਦੇ ਦਰਸ਼ਨ ਨਮਿਤ ਦਰ ਪਰਵਾਨ ਹੋਵੇ। ਦਰਸ਼ਨਾਂ ਦੀ ਦਾਤ ਬਖਸ਼ਣੀ। ............ (ਅਰਦਾਸ ਜਿਜ ਮਨੋਰਥ ਵਾਸਤੇ ਹੋਵੇ ਉਸ ਬਾਰੇ ਸ਼ਬਦ ਇਥੇ ਆਖੇ ਜਾਣ।)

ਨ ਬਿਸਰੀ ਨ ਵਿਧਾਰੀਂ ਰਖ ਲੈ ਬਖਸ਼ ਲੈ ਦੇਹ ਕਰਕੇ ਦੇਹੁ ਦੀਦਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ।

ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।

# GURU BANSAWALI

## CHRONOLOGICAL TABLE OF NAMDHARI-SIKH GURUS

| Shahi | Name of Satgurus | Avtar Or Parkash Diwas (Date of Birth) | Place of Birth | Name of Father | Name of Mother |
|---|---|---|---|---|---|
| 1 | Shri Guru Nanak Dev Ji | 15.04.1469 AD Vaisakh Sudi 3, 20th Vaisak 1526 Bk. | Vill Raiboide Talwandi now : Nankana Sahib (Pakistan) | Sh. Kalyan Dass Mehta Jee | Mata Taripta Jee |
| 2. | Shri Guru Angad Dev Ji | 31.3.1504 AD Vasakh 5, 1561 Bikrami Monday | V. Matte De Saran (Mukatsar) Distt. Firozepur | Sh. Pheru Mal Jee | Mata Daya Kaur Jee |
| 3. | Shri Guru Amar Dass Ji | 5.5.1479 AD Vaisakh Sudi 14, 1536 Bikrami | Vill. Besar Ke (Amritsar) | Sh. Tej Bhan Jee | Mata Lakshmi Jee |
| 4. | Shri Guru Ram Dass Ji | 24.9.1534 AD (Katak Vadi 2) 26 Asu 1591 Bikrami Thurs | Vill. Chuna Mandi Lahore (Pakistan) | Sh. Hardas Jee Sodhi | Mata Sh. Daya Kaur Ji |
| 5. | Shri Guru Arjan Dev ji | 15.4.1563 AD 19 Vaisakh Sudi 7 1620 Bikrami Tuesday | Village Goindwal (Tarn Taran) | Guru Ram Dass Jee | Mata Bibi Bhani Jee |
| 6. | Shri Guru Hargobind Ji | 14.6.1595 AD Har Vadi 6, 21 Harr 1652 Bikrami | Vil. Guru Ke Wadali Distt. Amritsar | Guru Arjan Dev Jee | Mata Ganga Jee |
| 7. | Shri Guru Har Rai Ji | 26.2.1630 AD 20 Magsudi 13, 1686 | Vill. Kiratpur (Anand Pur) | Baba Gurditta Jee S/o Satgru Har Govind Sahib JI | Mata Nihal Kaur Jee |
| 8. | Shri Guru Har Krishan Ji | 7.7.1656 AD 8 Sawan Vadi 4 1713 Bikrami | Vill Kirantpur (Anand Pur) | Guru Har Rai Jee | Mata Krishan Kaur |
| 9. | Shri Guru Teg Bahadur Ji | 1.4.1621 AD 5 Vaisakh Vadi 5 1678 Bikrami | Amritsar | Guru Har Gobind Jee | Mata Nanki Jee |
| 10. | Shri Guru Gobind Singh Ji | 22.16.1666 AD 23 Poh Sudi, 7, 1723 Bikrami Sunday | Patna (Bihar) | Guru Teg Bahadur Jee | Mata Gujri Jee |
| 11. | Shri Guru Balak Singh Ji | March, 1784 AD Full Moon Fagan Sudi 15, 1841 Bikrami Puranmashi | Vill Sarwala Distt. Attack | Baba Dayal Singh Jee | Mata Bhagbhari Jee |
| 12. | Shri Guru Ram Singh Ji | 3.2.1815 AD Maghsudi 5, 1872 Bikrami Thursday, Basant Panchmi | Vill. Arayan (Bhaini) Distt. Ludhiana | Baba Jassa Singh Jee | Mata Sada Kaur Jee |
| 13. | Shri Guru Hari Singh Ji | 1819 AD 3rd Narata Asu 2 1876 Bikrami Wednesday | Sri Bhaini Sahib Distt. Ludhiana | Baba Jassa Singh Jee | Mata Sada Kaur Jee |
| 14. | Shri Guru Partap Singh Ji | 9.3.1890 AD Chetar Vadi Teej 1946 Bikrami | Sri Bhaini Sahib Ludhiana | Sh. Guru Hari Singh Jee | Mata Jeewan Kaur Jee |
| 15. | Shri Guru Jagjit Singh Ji | 22.11.1920 AD Katak Sudi Ekam 8 Maghar 1977 Bikrami | Sri Bhaini Sahib Ludhiana | Sh. Guru Partap Singh Jee | Mata Bhupinder Kaur Jee |

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

| Name/s of Wife/Wives | Gurgaddi Diwas | Age | Joti Jot Diwas (D.O.D.) | Children (Sahibzadas) |
|---|---|---|---|---|
| Mata Sulakhni Jee | From Akal Purkha (almighty God) by Birth 70 Years | 70 years | 22.9.1539 AD<br>23 Asu Vadi 01596 Bikarmi | Baba Shri Chand Jee<br>Baba Shri Lakshmi Dass Jee |
| Mata Khivee Jee | 23 Asu 7.9.1539 A.D.<br>1595 Bikrami V. Kartar Pur | 48 years | 28.3.1552 AD<br>Sudi 4 1609 Bikrami<br>V. Khadur Sahib | Sh. Dasu Jee<br>Sh. Dattu Jee<br>Bibi Amro Jee<br>Bibi Anokhi Jee |
| Mata Ramo Jee | 29.3.1552 AD<br>3 Vaisakh 1609 Bikrami<br>V.Khadur Sahib | 95 years | 1.9.1574 AD<br>Asu 2, 1631<br>Vill. Goindwal<br>Asu Puranmashi | Sh. Mohan Jee<br>Sh. Mohri Jee<br>Bibi Bhaji Jee<br>Bibi Dani Jee |
| Mata Bibi Bhani Jee | 30.8.1574 AD<br>V. Goindwal Sahib<br>Bhado Sudi 13 Samat 1631 | 47 years | 2 Asu 1.9.1581 AD<br>Bhadon Vadi 3, 1638 Bk<br>Vill. Goindwal | Pirthi Chand<br>Sh. Mahandev jee<br>Guru Arjan Dev Jee |
| Mata Ganga Jee | 1.9.1581 AD<br>2 Assu 1638 Bikrami<br>V. Goindwal Sahib | 43 years | 30.5.1606 AD<br>Jeth Sudi 4, 1663 Bk<br>Martyred at Lahore | Guru Hargoind Jee |
| Mata Damodri Jee<br>Mata Nanaki Jee<br>Mata Mahandevee Jee | 25.5.1606 AD<br>Jeth Sudi 14, 1663 Bikrami<br>Sri Amritsar Sahib | 49 years | 3.3.1644 AD<br>7 Chet Sudi 1701 Bk<br>Vill. Kirat Pur ahib | Baba Gurditta Jee<br>Bibi Veero Jeem, Ani Rai Jee, Baba Atal Rai Jee, Guru Teg Bahadur Jee, Baba Suraj Mal |
| Mata Ram Kaur Jee<br>Mata Krishna Jee | 8.3.1644 AD<br>12 Chet 1701 Bikrami<br>V. Kiratpur Sahib | 32 years | 6.10.1661 AD<br>7 Katak Vadi 9, 1718 Bk<br>Vill. Kiratpur Sahib | Baba Ram Rai Jee<br>Guru harkrishan Jee |
| Not married | 5.10.1661 AD<br>7 Katak 1718 Bikrami<br>V. Kiratpur Sahib | 8 years | 30.3.1664 AD<br>7 Baisakh 14, 1721 Bk<br>Delhi | None |
| Mata Gujree Jee | 30.3.1665 AD<br>14 Chet Sudi 1721 Bikrami<br>V. Baba bakala | 54 years | 11.11.1675 AD<br>12 Maghar Sudi 5, 1732 Bk<br>Martyred at Delhi | Shri Guru Gobind Singh |
| Mata Ajito Jee<br>Mata Sundri Jee<br>Mata Sahib Devan Ji | 11.11.1675 AD<br>12 Magar 1732 Bikrami<br>V. Anand Pur Sahib | 146 years | Alop Diwas 7.11.1708<br>Joti Jot Diwas<br>14 June, 1842 | Baba Ajit Singh Jee<br>Baba Jujhar Singh Jee<br>Baba Jorawar Singh Jee<br>Baba Fateh Singh Jee |
| Mata Tetti Jee | 11 May 1812 AD<br>Vaisak Sudi 10, 1869 Bikrami<br>V. Hazron | 78 years | 6th Dec. 1862 AD<br>Maghar Sudi 1919 Bikrami<br>V. Hazron | None |
| Mata Jassan Jee | 16.9.1841 AD<br>Asu 1, 1898 Bikrami<br>V. Hazron (Attak) | Exiled by British Government of India on 18.1.1872 AD to Burma<br>Sri Bhaini Sahib, Ludhiana | | Bibi Daya Kaur<br>Bibi Nand Kaur |
| Mata Jeewan Kaur Jee<br>Mata Fateh Kaur Jee | 18.1.1872 AD<br>V. Shri Bhaini Sahib<br>In 1875 became Guru Hari Singh | 87 years | 17.5.1906 AD<br>Jeth Vadi 10, 1963 Bk<br>V. Sri Bhaini Sahib | Shri Guru Partap Singh<br>Maharaj Nihal Singh<br>Maharaj Gurdial Singh |
| Mata Bhupinder Kaur (Veero Jee) | 17.5.1906 AD<br>Jeth Vadi 10th 1963 Bikrami<br>V. Shri Bhani Sahib | 70 Years | 21.8.1959 AD<br>5 Bhadon 2015 Bikrami<br>V. Sri Bhani Sahib | Shri Satguru Jagjit Singh Jee<br>Maharaj Bir Singh Jee |
| Late Mata Rajinder Kaur Jee<br>Mata Har Chand Kaur Jee | 22.8.1959 AD<br>6 Bhadron 2016 Bikrami<br>V. Shri Bhaini Sahib | | Present Satguru in Guru Nanak Raj | Biba Jee<br>Bibi Sahib Kaur Jee |

੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

## ਜੋੜਾ ਤੇ ਗਠੀਆ ਰੋਗ

ਗਠੀਆ-ਜੋੜਾ ਦੇ ਵਿਚ ਹੋਣ ਵਾਲਾ ਇਕ ਰੋਗ ਹੈ। ਇਹ ਰੋਗ ਬਾਦੀ ਪਦਾਰਥ ਖਾਣ ਨਾਲ ਹੁੰਦਾ ਹੈ। ਇਸ ਦੇ ਕਾਰਨ ਸਰੀਰ ਸੁਸਤ ਰਹਿੰਦਾ ਹੈ ਤੇ ਜੋੜਾ ਵਿਚ ਦਰਦ ਤੇ ਕਈ ਬਾਰ ਸੋਜਸ਼ ਆ ਜਾਂਦੀ ਹੈ। ਪੀੜ ਹੁੰਦੀ ਹੈ। ਗਠੀਆ ਰੋਗ ਕਈ ਕਾਰਨਾ ਕਰਕੇ ਹੁੰਦਾ ਹੈ। ਇਲਾਜ ਵੀ ਉਹਨਾਂ ਹੀ ਕਾਰਨਾ ਦੇ ਹਿਸਾਬ ਨਾਲ ਹੁੰਦਾ ਹੈ :-

ਬਹੁਤ ਬੈਠੇ ਰਹਿਣਾ, ਕਸਰਤ ਨਾ ਕਰਨੀ, ਬਾਦੀ, ਚਿਕਨੇ ਅਤੇ ਭਾਰੀ ਪਦਾਰਥ ਖਾਣੇ। ਤਾਪ ਵਿਚ ਹਵਾ ਲਗ ਜਾਣੀ, ਠੰਡੇ ਮੌਸਮ ਲਾ ਪਰਵਾਹੀ ਵਰਤਨੀ, ਨੰਗੇ ਪੈਰੀਂ ਫਿਰਨਾ, ਬਹੁਤੀ ਸ਼ਰਾਬ ਪੀਣੀ। ਕਚੀਆਂ ਧਾਤਾਂ ਖਾਣੀਆਂ। ਪਿਸ਼ਾਬ ਦੇ ਰੋਗ ਹੋਣ ਕਾਰਨ।

ਇਲਾਜ :

੧. ਤੁਮੇ ਦੀ ਜੜ, ਮਘ ਪਿਪਲ, ਦੋ ਦੋ ਮਾਸ਼ੇ ਗੁੜ ਇਕ ਤੋਲਾ ਮਿਲਾ ਕੇ, ਦੋ ਦੋ ਮਾਸ਼ੇ ਦੀਆਂ ਗੋਲੀਆਂ ਬਣਾ ਲੈਣੀਆਂ। ਦੋ ਗੋਲੀਆਂ ਰੋਜ ਤਾਜੇ ਪਾਣੀ ਨਾਲ ਖਾਣੀਆਂ।
੨. ਇਰੰਡ ਦੇ ਤੇਲ ਦੀ ਜੋੜਾਂ ਤੇ ਮਾਲਿਸ਼ ਕਰਨੀ।
੩. ਸੁੰਡ, ਸੌਂਫ, ਅਸਗੰਧ, ਬਿਧਾਰਾ, ਸਰੰਜਾਂ ਮਿਠੀਆਂ। ਇਨ੍ਹਾਂ ਨੂੰ ਪੀਸ ਕੇ ਛਾਣਕੇ ਬਰਾਬਰ ਦੀ ਖੰਡ ਦੇਸੀ ਪਾ ਕੇ ਚਾਰ ਚਾਰ ਮਾਸ਼ੇ ਦੀਆਂ ਪੁੜੀਆਂ ਬਣਾ ਲੈਣੀ। ਸਵੇਰੇ ਸ਼ਾਮ ਇਕ ਇਕ ਪੁੜੀ ਦੁਧ ਨਾਲ ਲੈਣੀ।
੪. ਯੋਗ ਰਾਜ ਗੁਗਲ ਵਰਤਨੀ।
੫. ਤਿਲਾਂ ਦਾ, ਤਾਰਪੀਨ ਦਾ, ਕਾਫੂਰੀ, ਕੁਠ ਦਾ ਤੇਲ ਅਤੇ ਨਾਗਖਣੀ ਤੇਲ ਜੋੜਾਂ ਉਪਰ ਮਲਣਾ।
੬. ਅਸਗੰਧ ਦਾ ਚੂਰਨ ਤਿੰਨ ਮਾਸ਼ੇ, ਮਾਸ਼ੇ ਖਡਦੇਸੀ ਮਿਲਾ ਕੇ ਬਕਰੀ ਦੇ ਦੁਧ ਨਾਲ ਫਕਣਾ ਜਾਂ ਗਾਂ ਦੇ ਦੁਧ ਨਾਲ।
੭. ਮਗਾਂ, ਮਣਕਾ, ਲੌਂਗ, ਸੁੰਢ, ਬਰਾਬਰ ਲੈ ਕੇ ਕੁਟ ਕੇ ਦੋ-ਦੋ ਮਾਸ਼ੇ ਦੀਆਂ ਗੋਲੀਆਂ ਬਣਾਓ। ਸਵੇਰੇ ਸ਼ਾਮ ਇਕ ਇਕ ਗੋਲੀ ਕੋਸੇ ਪਾਣੀ ਨਾਲ ਲਉ।
੮. ਸਰਸੋਂ ਦੇ ਤੇਲ ਵਿਚ, ਰਾਈ, ਜਵੈਣ ਸੁੰਢ ਤੇ ਲਸਨ ਬਰਾਬਰ ਮਿਲਾ ਕੇ ਇਕ ਉਬਾਲਾ ਦਿਉ। ਇਸ ਤੇਲ ਦੀ ਜੋੜਾਂ ਤੇ ਮਾਲਿਸ਼ ਕਰੋ।
੯. ਲੌਂਗ ੧੦੦, ਲਸਨ ਦੀਆਂ ਪੱਥੀਆਂ ੧੦੦, ਅਧਰਕ ੧੦੦ ਗ੍ਰਾਮ ਤੇਲ ਸਰਸੋਂ ੨੫੦ ਗਰਾਮ ਵਿਚ ਉਬਾਲ ਕੇ, ਕਪੜੇ ਨਾਲ ਛਾਣ ਕਰਕੇ ਬੋਹਲ ਵਿਚ ਪਾਓ। ਇਸ ਤੇਲ ਵਿਚ ਮਹਾਂ ਨਰਾਇਅਨ ਤੇਲ ਪਾ ਕੇ ਜੋੜ ਤੇ ਨਾਮ ਜਪਦੇ-ਜਪਦੇ ਮਾਲਿਸ਼ ਕਰੋ।

੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

## ਦਿਲ

ਇਹ ਖੂਨ ਦੀ ਚਾਲ ਦਾ ਕੇਂਦਰ ਹੈ, ਜੋ ਛਾਤੀ ਵਿੱਚ ਦੋਹਾਂ ਫੇਫੜਿਆਂ ਦੇ ਮੱਧ ਰਹਿੰਦਾ ਹੈ। ਇਸਤਰੀ ਨਾਲੋਂ ਮਰਦ ਦੇ ਦਿਲ ਦਾ ਵਜਨ ਜਿਆਦਾ ਹੁੰਦਾ ਹੈ, ਇਹ ਸਾਰੇ ਸਰੀਰ ਨੂੰ ਸਹਰੁਗ ਦੁਆਰਾ ਖੂਨ ਪੁਚਾਉਂਦਾ ਹੈ। ਦਿਲ ਦੇ ਸੱਜ ਦੇ ਖਾਨਿਆਂ ਵਿਚ ਗੰਦਾ ਖੂਨ ਅਤੇ ਖੱਬੇ ਦੋ ਖਾਨਿਆਂ ਵਿਚ ਸਾਫ ਖੂਨ ਹੁੰਦਾ ਹੈ। ਇਸੇ ਦੀ ਹਰਕਤ ਨਾਲ ਨਬਜ ਦੀ ਹਰਕਤ ਹੋਇਆ ਕਰਦੀ ਹੈ। ਜੇ ਦਿਲ ਥੋੜੇ ਸਮੇਂ ਲਈ ਵੀ ਬੰਦ ਹੋ ਜਾਵੇ ਤਾਂ ਪ੍ਰਾਣੀ ਦੀ ਮੌਤ ਹੋ ਜਾਂਦੀ ਹੈ। ਦਿਲ ਦੀ ਹਰਕਤ, ਅਰਥਾਤ ਸੰਕੋਚ ਅਤੇ ਫੈਲਾਓ ਤੋਂ ਹੀ ਖੂਨ ਵਿਚ ਗਰਮੀ ਪੈਦਾ ਹੁੰਦੀ ਹੈ। ਜੋ ਜੀਵਨ ਦਾ ਮੂਲ ਹੈ। ਇਸ ਹੀ ਹਰਕਤ ਤੋਂ ਹੀ ਨਬਜ ਦੀ ਚਾਲ ਤੇਜ ਅਤੇ ਸੁਸਤ ਹੁੰਦੀ ਹੈ। ਇਹ ਚਾਲ, ਦਿਲ ਤੋਂ ਉਮਗੇ ਹੋਏ ਲਹੂ ਦਾ ਤਰੰਗ ਹੈ।

ਦਿਲ ਇਕ ਮਿੰਟ ਵਿਚ ੭੨ ਵਾਰ ਸੁੰਗੜਦਾ ਅਤੇ ਫੈਲਦਾ ਹੈ; ਸੋ ਪੂਰੀ ਅਰੋਗਤਾ ਵਿਚ ਨਬਜ ੭੨ ਵਾਰ ਧੜਕਦੀ ਹੈ, ਪਰ ਬਚਿਆਂ ਦੀ ੧੨੦ ਵਾਰ ਅਤੇ ਬਹੁਤ ਕਮਜੋਰ ਜਾਂ ਬੁੱਢਿਆਂ ਦਾ ੭੨ ਤੋਂ ਵੀ ਘੱਟ ਹੋਇਆ ਕਰਦੀ ਹੈ।

ਦਿਲ ਦੇ ਰੋਗਾਂ ਦਾ ਕਾਰਨ :

ਸ਼ਰਾਬ ਪੀਣਾ, ਮਾਸ ਖਾਣਾ, ਗੁਸੇ ਵਿਚ ਰਹਿਣਾ, ਕਰੋਧ ਕਰਨਾ, ਚਿਕਨਾ ਅਤੇ ਭਾਰੀ ਪਦਾਰਥ ਖਾਣਾ।

ਗੁਰਬਾਣੀ ਦਸਦੀ ਹੈ ਕਿ :

੧. ਥੋੜਾ ਖਾਣਾ, ਥੋੜਾ ਸੋਣਾ ਤੇ ਥੋੜਾ ਬੋਲਣਾ ਦਿਲ ਵਾਸਤੇ ਲਾਭਦਾਇਕ ਹੈ।
੨. ਸ਼ਵਾਸ ਸ਼ਵਾਸ ਨਾਮ ਸਿਮਰਨ ਦੇ ਨਾਲ ਤਾਜਾ ਸੁਧ ਹਵਾ ਫੇਫੜਿਆਂ ਵਿਚ ਜਾਂਦੀ ਹੈ ਤੇ ਦਿਲ ਨੂੰ ਤਾਕਤ ਮਿਲਦੀ ਹੈ।
੩. ਹਰ ਵੇਲੇ ਪ੍ਰਸਨ ਤਬੀਅਤ ਰਹਿਣ ਨਾਲ ਖੂਨ ਦੀ ਹਰਕਤ ਠੀਕ ਰਹਿੰਦੀ ਹੈ।
੪. ਹਰ ਰੋਜ ਸਿਰ ਵਿਚ ਪਾਣੀ ਪਾਉਣ ਨਾਲ, ਦਿਮਾਗ ਤੇ ਦਿਲ ਵਿਚ ਠੰਢਕ ਰਹਿੰਦੀ ਹੈ।
੫. ਸੈਰ ਕਰਨ ਲਾਲ ਦਿਲ ਨੂੰ ਤਾਜਾ ਹਵਾ ਮਿਲਦੀ ਹੈ।
੬. ਗੁਰਬਾਣੀ ਦਾ ਪਾਠ ਕਰਨ ਦੇ ਨਾਲ ਮਨ ਇਕਾਗਰ ਹੋ ਜਾਂਦਾ ਹੈ ਤੇ ਦਿਲ ਨੂੰ ਸ਼ਾਤੀ ਮਿਲਦੀ ਹੈ।
੭. ਸੁਧ, ਸਵਸ ਤੇ ਸਾਦਾ ਖਾਣਾ ਦਿਲ ਨੂੰ ਤਕਲੀਫ ਨਹੀਂ ਦਿੰਦਾ।
੮. ਚੰਗੀ ਸੋਚ ਜੀਵ ਦੇ ਦਿਲ ਤੇ ਬੋਝ ਨਹੀਂ ਬਣਦੀ।
੯. ਦਿਲ ਤੰਦਰੁਸਤ ਹੈ ਤੇ ਆਯੂ ਲੰਮੀ ਹੁੰਦੀ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਅੰਮ੍ਰਿਤ ਨਾਮ ਸਿਮਰਨ ਦੇ ਲਾਭ

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਬਾਣੀ ਵਿਚ ਹੁਕਮ ਕਰਦੇ ਹਨ ਕਿ ਨਾਮ ਸਿਮਰਨ ਨਾਲ ਮਨ ਦੀ ਚਿੰਤਾ ਦੂਰ ਹੋ ਜਾਂਦੀ ਹੈ ਫਿਰ ਕੀਓ ਨਾ ਨਾਮ ਸਿਮਰਨ ਕੀਤਾ ਜਾਵੇ।

''ਸਾਸਿ ਸਾਸਿ ਸਿਮਰਹੁ ਗੋਬਿੰਦ। ਮਨ ਅੰਤਰ ਕੀ ਉਤਰੈ ਚਿੰਦ।'' ਪੰਨਾ ੨੯੫

ਅੰਮ੍ਰਿਤ ਨਾਮ ਸਿਮਰਨ ਦੇ ਕੁਝ ਲਾਭ ਦਿੱਤੇ ਜਾਂਦੇ ਹਨ :-

੧. ਅੰਮ੍ਰਿਤ ਨਾਮ ਸਿਮਰਨ ਨਾਲ ਜੀਵ ਨਿਰਵੈਰ ਬਣ ਕੇ ਸਭਨਾ ਨੂੰ ਪਿਆਰ ਕਰਨ ਲਈ ਮਜਬੂਰ ਕਰਦਾ ਹੈ।
੨. ਅੰਮ੍ਰਿਤ ਨਾਮ ਸਿਮਰਨ ਨਾਲ ਸਾਰੇ ਵਿਕਾਰ, ਸਤਿਗੁਰੂ ਜੀ ਦੀ ਕਿਰਪਾ ਨਾਲ ਦੂਰ ਹੋ ਜਾਂਦੇ ਹਨ।
੩. ਅੰਮ੍ਰਿਤ ਨਾਮ ਨਿਸ਼ਕਾਮ ਸੇਵਾ, ਪਰਉਪਕਾਰ ਆਦਿ ਲਈ ਰਾਹ ਦਿਖਾਦਾਂ ਹੈ।
੪. ਅੰਮ੍ਰਿਤ ਨਾਮ ਦਾ ਰਸ (ਸੁਆਦ) ਹੀ ਇਕ ਐਸਾ ਰਸ ਹੈ ਜਿਹੜਾ ਬਾਕੀ ਰਸਾਂ ਤੋਂ ਦੂਰ ਕਰਦਾ ਹੈ।
੫. ਅੰਮ੍ਰਿਤ ਨਾਮ ਸਿਮਰਨ ਦੁਆਰਾ ਸਤਿਗੁਰੂ ਜੀ ਹਰ ਕਾਰਜ ਵਿਚ ਸਹਾਇਤਾ ਕਰਦੇ ਹਨ।
੬. ਅੰਮ੍ਰਿਤ ਨਾਮ ਸਿਮਰਨ ਨਾਲ ਗੁਰਬਾਣੀ ਦੇ ਅਰਥਾਂ ਦੀ ਥੋੜੀ ਪੈਂਦੀ ਹੈ।
੭. ਅੰਮ੍ਰਿਤ ਨਾਮ ਸਿਮਰਨ ਨਾਲ, ਮਨ ਵਿਚੋਂ ਆਪਣਾ ਆਪ ਖਤਮ ਹੋ ਜਾਂਦਾ ਹੈ।
੮. ਅੰਮ੍ਰਿਤ ਨਾਮ ਸਿਮਰਨ ਨਾਲ ਹੋਉਮੈ ਨੂੰ ਨਿਮਰਤਾ ਵਿਚ ਬਦਲ ਦਿੰਦਾ ਹੈ।
੯. ਅੰਮ੍ਰਿਤ ਨਾਮ ਦਾ ਧਾਰਨੀ, ਨਿੰਦਾ, ਨਫਰਤ ਨੂੰ ਪਰਮ ਤੇ ਸਤਕਾਰ ਵਿਚ ਬਦਲ ਦਿੰਦਾ ਹੈ।
੧੦. ਅੰਮ੍ਰਿਤ ਨਾਮ ਦਾ ਧਾਰਨੀ ਹਿਰਦੇ ਵਿਚ ਮੈਂ (ਹੰਕਾਰ) ਨੂੰ ਦੂਰ ਕਰਦਾ ਹੈ।
੧੧. ਅੰਮ੍ਰਿਤ ਨਾਮ ਸਿਮਰਨ ਨਾਲ ਹਿਰਦੇ ਵਿਚ ਸ਼ਾਂਤੀ ਵਧ ਜਾਂਦੀ ਹੈ।
੧੨. ਅੰਮ੍ਰਿਤ ਨਾਮ ਸਿਮਰਨ ਨਾਲ ਦੁਖ ਦਲਿੱਦਰ ਦੂਰ ਹੋ ਜਾਂਦੇ ਹਨ।
੧੩. ਅੰਮ੍ਰਿਤ ਨਾਮ ਸਿਮਰਨ ਨਾਲ ਮਨ ਵਿਚੋਂ ਸਾਰੇ ਔਗੁਣ ਦੂਰ ਹੋ ਜਾਂਦੇ ਹਨ।
੧੪. ਅੰਮ੍ਰਿਤ ਨਾਮ ਸਿਮਰਨ ਨਾਲ ਮਾਇਆ ਦਾ ਪਾਸਾਰਾ, ਦੁਨਿਆਵੀ ਰੀਝਾਂ ਹਿਰਦੇ ਵਿਚੋਂ ਨਿਕਲ ਜਾਂਦੀਆਂ ਹਨ।
੧੫. ਅੰਮ੍ਰਿਤ ਨਾਮ ਸਿਮਰਨ ਨਾਲ ਮਨ ਵਿੱਚੋਂ ਤਾਤ ਪਰਾਈ ਨਿਕਲ ਜਾਂਦੀ ਹੈ।
੧੬. ਅੰਮ੍ਰਿਤ ਨਾਮ ਸਿਮਰਨ ਨਾਲ ਮਨ ਸੰਤੋਖੀ ਹੋ ਜਾਂਦਾ ਹੈ।
੧੭. ਅੰਮ੍ਰਿਤ ਨਾਮ ਸਿਮਰਨ ਨਾਲ ਝੂਠ ਹਿਰਦੇ ਚੋਂ ਨਿਕਲ ਜਾਂਦਾ ਹੈ ਸੱਚ ਵੱਧ ਜਾਂਦਾ ਹੈ।
੧੮. ਅੰਮ੍ਰਿਤ ਨਾਮ ਸਿਮਰਨ ਨਾਲ ਸਤਿਗੁਰੂ ਜੀ ਦੇ ਦਰਬਾਰ ਵਿਚ ਸਤਿਕਾਰ ਮਿਲਦਾ ਹੈ।
੧੯. ਅੰਮ੍ਰਿਤ ਨਾਮ ਸਿਮਰਨ ਵਾਲੇ ਦੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ।
੨੦. ਅੰਮ੍ਰਿਤ ਨਾਮ ਸਿਮਰਨ ਵਾਲਾ ਸਤਿਗੁਰੂ ਜੀ ਦੀਆਂ ਖੁਸ਼ੀਆਂ ਮਾਣਦਾ ਹੈ ਅੰਮ੍ਰਿਤ ਸਚਾ ਨਾਮ ਹੈ।

''ਜਪਿ ਜਪਿ ਨਾਮੁ ਤੁਮਾਰੇ ਪ੍ਰੀਤਮ ਤਨ ਤੇ ਰੋਗ ਖਏ।'' ਮ. ੫. ਪੰਨਾ ੯੨੬

ਨਾਮ ਸਿਮਰਨ ਦੇ ਨਾਲ ਸਾਰੇ ਰੋਗ ਹੀ ਦੂਰ ਹੋ ਜਾਂਦੇ ਹਨ। ਇਸ ਕਰਕੇ ਹਰ ਜੀਵ ਨੂੰ ਘੱਟ ਤੋਂ ਘੱਟ ਇਕ ਘੰਟਾ ਨਾਮ ਜਰੂਰ ਹੀ ਸਿਮਰਨਾ ਚਾਹੀਦਾ ਹੈ। ਇਹ ਸਤਿਗੁਰੂ ਜੀ ਦਾ ਹੁਕਮ ਹੈ। ਨਹੀਂ ਤੇ ਹੁਕਮ ਹੈ।

''ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ।
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ।।੩੩।।

ਸਲੋਕ ਸਹਸਕ੍ਰਿਤੀ ਮ.੫ ਪਨਾ ੧੩੫੬

(ਸਤਿਗੁਰੂ ਜੀ ਦੇ ਨਾਮ ਤੋਂ ਬਹੁਣੇ ਪ੍ਰਾਣੀ ਦਾ ਜੀਵਨ ਪਲੀਤ ਭਰਿਆ ਅਤੇ ਲਾਨ੍ਹਤ ਮਾਰਿਆ ਹੈ। ਓਹ ਬੁਧੂ ਕੁਤੇ, ਸੂਰ, ਖੋਤੇ ਕਾਂ ਤੇ ਸਪਾਂ ਦੇ ਬਰਾਬਰ ਹੈ।

ਸਤਿਗੁਰੂ ਅਰਜਨ ਦੇਵ ਜੀ ਹੋਰ ਹੁਕਮ ਕਰਦੇ ਹਨ ਨਾਮ ਬਹੁਣੇ ਜੀਵ ਵਾਸਤੇ।

''ਨਾਮ ਬਿਨਾ ਜੋ ਪਹਿਰੈ ਖਾਇ। ਜਿਉ ਕੂਕਰ ਜੂਠਨ ਮਹਿ ਪਾਇ।'' ਗਉੜੀ ਮ. ੫ ਪਨਾ ੨੪੦

ਸਤਿਗੁਰੂ ਜੀ ਦੇ ਨਾਮ ਤੋਂ ਬਿਨਾ ਜਿਹੜਾ ਪਹਿਨਦਾ ਤੇ ਖਾਂਦਾ ਹੈ ਉਹ ਉਸ ਕੁਤੇ ਦੀ ਨਿਆਈ ਹੈ ਜੇਹੜਾ ਜੂਠੀਆਂ ਪਤਲਾਂ ਵਿਚ ਮੂੰਹ ਪਾਂਦਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚੋਂ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੇ ਕੁਝ ਅੰਸ਼ ਦਿੱਤੇ ਜਾਂਦੇ ਹਨ। ਸਾਧ ਸੰਗਤ ਇਨ੍ਹਾਂ ਤੇ ਅਮਲ ਕਰਕੇ ਆਪਣਾ ਜੀਵਨ ਨਿਰਮਲ, ਪਵਿੱਤਰ ਤੇ ਸਾਫ ਸੁਥਰਾ ਬਣਾਏ।।

ਗੁਰੂ ਸਾਹਿਬ ਅਗੇ ਪਹਿਲੇ ਹਥ ਜੋੜਕੇ ਬੇਨਤੀ ਕਰਦਾ ਹਾਂ

"ਹੇ ਗੁਰੂ ਸਾਹਿਬ ਜੀ ਜੋ ਤੈਨੂੰ ਅਛੀ ਲਗੇ ਸੋ ਮੇਰੇ ਤੋਂ ਲਿਖਾਈਂ। ਹੁਕਮਨਾਮਾ ੩

| | | |
|---|---|---|
| ੧ | ਇਸ਼ਨਾਨ ਦਾ ਪੁੰਨ | ਗੁਰੂ ਸਾਹਿਬ ਦਾ ਹੁਕਮ ਹੈ ਜੋ ਸਵਾ ਪਹਿਰ ਰਾਤ ਰਹਿੰਦੀ ਦੇ ਸਾਥ ਇਸ਼ਨਾਨ ਕਰੇ ਸਮੇਤ ਕੇਸੀਂ। ਗੁਰਬਾਣੀ ਦਾ ਤੇ ਨਾਮ ਦਾ ਉਚਾਰਨ ਕਰੇ ਉਸ ਕੋ ਮੋਤੀ ਦਾਨ ਕਾ ਪੁੰਨ ਹੁੰਦਾ ਹੈ, ਫੇਰ ਸੁਵਰਨ ਦਾ, ਫੇਰ ਰੁਪੈ ਦਾ, ਫੇਰ ਤਾਂਬੇ ਦਾ, ਫੇਰ ਅੰਨ ਦਾ, ਫੇਰ ਦੁਧ ਦਾ, ਫੇਰ ਜਲ ਦਾ। ਫਿਰ ਦਿਨ ਚੜੇ ਪੁਨ ਕੁਝ ਨਹੀਂ, ਪਿੰਡਾ ਧੋ ਲੈਣਾ। ਸੋ ਜੀ ਉਹੁ ਮਹਾਤਮੁ ਦਸਮੇ ਪਾਤਸ਼ਾਹ ਨੇ ਮੁਖਾਰਬਿੰਦ ਤੇ ਉਚਾਰ ਆਪ ਕੀਤਾ ਹੈ। ਹੁਕਮਨਾਮਾ ੩ |
| ੨ | ਹੁਕਮ | ਬਚਨ ਮੰਨ ਕੇ ਤਾਂ ਅਨੇਕ ਉਧਰੇ ਹੈਂ। ਜੋ ਜੀ ਗੁਰੂ ਜੀ ਕਾ ਬਚਨ ਹੈ ਭਾਈ ਉਸਦੇ ਮੰਨਣ ਦੀ ਕਰੋ। ਗੁਰੂ ਅਗੇ ਬੇਨਤੀ ਕਰਨੀ ਹੈ, ਗੁਰੂ ਜੀ ਆਪਣਾ ਹੁਕਮ ਮਨਾਉ। ਅਗੇ ਗੁਰੂ ਦਾਤਾ ਹੈ। ਹੁਕਮਨਾਮਾ ੧੨ |
| ੩ | ਸਿਖੀ | ਸਿਖੀ ਤਾਂ ਭਜਨ ਬਾਣੀ ਦੀ ਹੈ। ਕੱਛ ਮਾਲਾ ਇਕੁ ਸੰਨ੍ਹ ਹੈ ਗੁਰੂ ਜੀ ਦਾ। ਮੇਰਾ ਲਿਖਿਆ ਆਵਾਗਉਣ ਨਹੀਂ ਜਾਨਤਾ। ਜੋ ਹੁਕਮ ਹੈ ਗੁਰੂ ਜੀ ਦਾ ਮੈਂ ਤਾਂ ਸੋ ਲਿਖਦਾ ਹਾਂ। ਹੁਕਮਨਾਮਾ ੫੨ |
| ੪. | ਸਭ ਸੁਖ ਹੋਣਗੇ | ਜੋ ਬਾਣੀ ਪੜੇਗਾ ਅਰ ਭਜਨ ਕਰੇਗਾ ਸੋ ਉਸ ਕੇ ਵਾਸਤੇ ਸਭ ਸੁਖ ਹੋਣਗੇ। ਰਿਜਕ ਦੇ ਬਿਚ ਬੀ ਬਰਕਤ ਹੋਊਗੀ। ਸਰੀਰ ਬੀ ਅਰੋਗ ਰਹੇਗਾ। ਹਰਿ ਤਰਾਂ ਸੇ ਓਸ ਸਰੀਰ ਦੀ ਗੁਰੂ ਰਛਿਆ ਕਰੇਗਾ, ਸਤਿ ਕਰਕੇ ਮੰਨਦਾ।। ਹੁਕਮਨਾਮਾ ੩ |
| ੫ | ਸੁਚ ਸੋਧ | ਹੋਰੁ ਭਾਈ ਖਾਲਸਾ ਜੀ ਜਲ ਪ੍ਰਸਾਦਿ ਸੁਜ ਸੋਧ ਦਾ ਵਰਤਣਾ। ਸੁਚ ਸੋਧ ਵਾਲੇ ਬਿਨਾ ਕਿਸੇ ਦੇ ਹਥੋਂ ਨਹੀਂ ਛਕਣਾ। ਹੋਰੁ ਭਾਈ ਗੁਰੂ ਦਸਵੇਂ ਪਾਤਸਾਹਿ ਕਾ ਬਚਨ ਹੈ ਜਾਕੀ ਰਹਿਤ ਨ ਜਾਣੀਐ ਗੁਰਮਤ੍ਰਿ ਨਹੀਂ ਚੀਤਿ। ਉਨਕਾ ਭੋਜਨ ਖਾਇਕੈ ਬਿਧਰੈ ਹਰਿ ਸਿਉ ਪ੍ਰੀਤਿ। ਹੁਕਮਨਾਮਾ ੮ |
| ੬ | ਸਤਿਗੁਰੂ ਬੇਲੀ ਹੈ | ਐਥੇ ਸਾਡਾ ਕੋਈ ਨਾ ਥਾ ਗੁਰੂ ਬਿਨਾ। ਉਥੇ ਹਥੁ ਨਾ ਅਖੜੈ, ਕੂਕ ਨ ਸੁਣੀਐ ਪੁਕਾਰ। ਉਥੇ ਸਤਿਗੁਰੂ ਬੇਲੀ ਹੋਵੈ ਕਢਿ ਲਏ ਅੰਤੀ ਵਾਰ। ਸੋ ਖਾਲਸਾ ਜੀ ਏਥੇ ਕੋਈ ਨਹੀਂ ਥਾ ਗੁਰੂ ਬਿਨਾ। ਹੁਕਮਨਾਮਾ ੧੯ |
| ੭. | ਅਖਰ ਪੜਣੇ | ਸਭ ਨੂੰ ਕੁੜੀ ਮੁੰਡੇ ਨੂੰ ਅਖਰ ਪੜਾਇ ਦੇਣੇ ਗੁਰਮੁਖੀ। ਲੜਕੀਆਂ ਤੇ ਬੀਬੀਆਂ ਨੂੰ ਅਖਰ ਪੜ੍ਹਾ ਦੇਵੇ ਸਭਨਾ ਨੂੰ। ਹੁਕਮਨਾਮਾ ੧੪ |
| ੮ | ਕੂਕੇ ਤਨਖਾਈਏ | ਹੁਣ ਤਾਈਂ ਆਹਦੇ ਹੋ ਕੂਕਿਓ ਤੁਸੀਂ ਤਨਖਾਹੀਏ ਹੋ। ਸੋ ਜੀ ਜੇ ਤਾਂ ਅਸੀਂ ਗੁਰੂ ਦੇ ਰਾਹ ਤੇ ਹੋਰੁ ਕੁਛ ਕਰਦੇ ਹੁੰਦੇ ਤਾਂ ਤੇ ਤੁਸਾਂ ਨੂੰ ਜਾਣਦੇ ਛਡੋ ਕਿ ਸਾਡਾ ਪਖੰਡ ਏਨਾ ਨੇ ਜਾਹਰ ਕਰ ਲਿਆ ਹੈ। ਅਸੀਂ ਦੋਹਾਂ ਗ੍ਰੰਥ ਸਾਹਿਬਾਂ ਦੀ ਬਾਣੀ ਤੇ ਭਾਈ ਜੀ ਦੀ ਬਾਣੀ ਬਿਨਾ ਹੋਰ ਬਾਣੀ ਨਹੀਂ ਪੜਦੇ। ਗੁਰਮੰਤ੍ਰ ਬਿਨਾਂ ਹੋਰ ਕਿਸੇ ਦਾ ਮੰਤ੍ਰ ਨਹੀਂ ਪੜਦੇ। ਹੁਕਮਨਾਮਾ ੬੦ |
| ੧੦. | ਏਥੇ ਨਾ ਆਵੋ | ਤੁਸੀਂ ਏਥੇ ਮੇਰੇ ਨਾਉ ਤੇ ਭਜਨ ਪਾਠ, ਪੁਨ, ਦਾਨ ਕਰੋ। ਜਿਤਨਾ ਬਣ ਆਵੇ, ਤੇ ਹੁਣ ਕੋਈ ਆਦਮੀ ਹੇਥੇ ਨ ਆਇਓ ਕਿਉਂਕਿ ਖਰਚਾ ਬਹੁਤ ਹੁੰਦਾ ਹੈ। ਹੁਕਮਨਾਮਾ ੬੫ |

| | | |
|---|---|---|
| ੧੧. | ਵਰਨੀ | ਗੁਰੂ ਜੀ ਦਾ ਈ ਹੁਕਮ ਹੈ ਇਹ, ਬਿਨਾ ਬਚਨ ਮੰਨੇਂ ਦੁਖ ਨਹੀਂ ਮਿਟਦਾ। ਇਥੇ ਨਾ ਆਓ ਬਰਨੀ ਪਾਠਾਂ ਕੇ ਜੋਰ ਦੇਉ। ਹੁਕਮਨਾਮਾ ੬੪ |
| ੧੨. | ਕਰਜ਼ਾ | ਅਰੁ ਕਰਜਾ ਲੈ ਕੇ ਨਾ ਦੇਣਾ ਇਹ ਚੋਰੀ, ਬੀ ਬੜਾ ਪਾਪੁ ਹੈ। ਸੋ ਖਾਲਸਾ ਜੀ ਬਗਾਨੀ ਅੰਸ਼ ਦਾ ਸਦਾ ਤਿਆਗ ਕਰਨਾ ਇਹੁ ਸਾਡਾ ਧਰਮ ਹੈ। ਹੁਕਮਲਾਮਾ ੨੮ |
| ੧੩. | ਕੁੜੀ ਬਾਬਤ | ਹੋਰੁ ਅਗੇ ਜੋ ਲੜਕੀ ਮਾਰ ਦੇਣ ਦਾ, ਆਰੁ ਲੜਕੀ ਬੇਚਣੇ ਦਾ, ਬਟਾ ਕਰਨੇ ਦਾ ਬੜਾ ਪਾਪ ਹੈ। ਹੁਕਮਨਾਮਾ ੨੮ |
| ੧੪. | ਸ਼ਰਾਬ-ਮਾਸ | ਸ਼ਰਾਬ ਨੂੰ ਵੀ ਮਨੇ ਕੀਤਾ ਹੈ ਗ੍ਰੰਥ ਜੀਮੈ। ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ। ਜਿਤ ਪੀਤੇ ਖਸਮ ਵਿਸਰੈ ਦਰਗਾਹ ਮਿਲੈ ਸਜਾਏ। ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ। ਸੋਏ ਦੋਨੋਂ ਨਹੀਂ ਮਾਸ ਤੇ ਛਰਾਬ ਵਰਤਣੇ। ਇਹ ਤੇ ਮਲੇਛਾ ਦਾ ਖਾਣਾ ਹੈ। ਜੋ ਖਾਊ ਉਸਦੀ ਬੁਧ ਮਲੇਛੀ ਹੋਇ ਜਾਊਗੀ। ਹੁਕਮਨਾਮਾ ੨੮ |
| ੧੫ | ਆਦਿ ਸ੍ਰੀ ਗ੍ਰੰਥ ਸਾਹਿਬ | ਐ ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ। ਬਾਣੀ ਦਾ ਉਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਉ ਜਿਤਨੇ ਪੁਜ ਆਵਨ। ਸੋ ਇਕ ਦੁਖ ਕਿਆ ਸਭੀ ਦੁਖ ਮਿਟ ਜਾਵਣਗੇ, ਸਤਿ ਕਰ ਮੰਨਣਾ। ਹੁਕਮਨਾਮਾ ੩ |
| ੧੬. | ਝੂਠ ਨਹੀਂ ਖਾਣੀ | ਭਾਈ ਨਿੰਦਕ ਹਾਰ ਜਾਣਗੇ ਠੀਕ, ਕੀਉ ਜੇ ਝੂਠ ਮੈਂ ਫੁਰਤੀ ਚਲਾਕੀ ਤਾਂ ਬਹੁਤ ਹੈ ਪਰ ਝੂਠ ਦਾ ਦਮ ਥੋੜਾ ਹੈ। ਸਚ ਬਰਾਬਰ ਦਮ ਨਹੀਂ। ਅਗੇ ਭਾਈ ਗੁਰੂ ਜਾਣੇ। ਹੁਕਮਨਾਮਾ ੪੩ |
| ੧੭. | ਜੂਠਾ ਨਹੀਂ ਖਾਣਾ | ਸਭ ਕੋ ਹੁਕਮ ਸੁਣਾ ਦੇਣਾ ਨਾ ਕੋਈ ਜੂਠਾ ਦੇਵੇ ਕਿਸੇ ਕੋ, ਨਾ ਕੋਈ ਜੂਠਾ ਖਾਵੇ ਕਿਸੇ ਦਾ। ਹੁਕਮਨਾਮਾ ੬੧ |
| | | ਜੂਠਾ ਖਾਣਾ ਭਜਨ ਬਾਲਿਆ ਦਾ ਕਮ ਨਹੀਂ। ਹੁਕਮਨਾਮਾ ੧੨ |
| ੧੮. | ਜਲ ਵਰਤਨਾ | ਇਸ਼ਨਾਨ ਕਰਕੇ ਸਵੇਰੇ ਅੰਕਤ ਬੈਠਕੇ ਭਜਨ ਬਾਣੀ ਕਰਨਾ ਅਰੁ ਚੀਤੇ ਜਾਂਦੇ ਪਾਣੀ ਲੈ ਜਾਣਾ। ਹੁਕਮਨਾਮਾ ੫੮ |
| ੧੯. | ਜੁਗਤ ਨਾਮ ਦੀ | ਹੋਰ ਜਿਤਨਾ ਭਜਨ ਕਰੇਗਾ ਤਾਂ ਉਤਨੀਆਂ ਹੀ ਜੁਗਤਾਂ ਤੈਨੂੰ ਤੇਰੇ ਅੰਦਰੋਂ ਈ ਵਧੂਗਾ। ਤੂ ਭਜਨ ਬਾਣੀ ਕਰ ਤਕੜਾ ਹੋਕੇ। ਭਜਨ ਬਾਣੀ ਦੇ ਈ ਵਿਚ ਹਨ ਅਨੇਕਾਂ ਜੁਗਤਾਂ ਸਤਿ ਕਰ ਕੇ ਮੰਨਣਾ। ਹੁਕਮਨਾਮਾ ੫੮ |
| ੨੦. | ਭੋਗ ਗ੍ਰੰਥ ਸਾਹਿਬ ਦੇ | ਹੋਰ ਭਾਈ ਖਾਲਸਾ ਜੀ ਜਿਤਨੇ ਪੁਜ ਆਵਣ ਉਤਨੇ ਭੋਗ ਗ੍ਰੰਥ ਸਾਹਿਬ ਦੇ ਪੁਆਉਂਦੇ ਤੇ ਆਪ ਪਾਉਂਦੇ। ਹੁਕਮਨਾਮਾ ਅਰ ਆਪੋ ਆਪਣੇ ਘਰ ਮੈਂ ਭੋਗ ਗ੍ਰੰਥ ਸਾਹਿਬ ਦੇ ਪਾਉਣੇ। ਹੁਕਮਨਾਮਾ ੧੪ |
| ੨੧. | ਚੰਡੀ ਦੀ ਵਾਰ | ਫੇਰ ਜਿਸ ਵੇਲੇ ਸੂਰਜ ਦੀਆਂ ਰਿਸ਼ਮਾਂ ਨਿਕਲਣ ਲਗਨ ਤਾਂ ਉਸੇ ਵੇਲੇ ਚੰਡੀ ਦੀ ਵਾਰ ਦਾ ਪਾਠ ਕਰਨ ਲਗਣਾ। ਅਰਦਾਸ ਕਰਕੇ ਪਾਠ ਤੋਰਨਾ। ਹੁਕਮਨਾਮਾ ੧੭ |
| ੨੨. | ਨਿਤਨੇਮ | ਜੇ ਬਣਿ ਆਵੇ ਦਾ ਪੰਜਾਗ੍ਰੰਥੀ ਕੰਠ ਕਰਨੀ ਨਹੀਂ ਤਾਂ ਜਪੁ ਜਾਪੁ ਰਹਿਰਾਸ ਆਰਤੀ ਸੋਹਿਲਾ ਆਸਾ ਦੀ ਵਾਰ, ਸੁਖਮਣੀ ਜਰੂਰ ਕੰਠ ਕਰਨੇ, ਆਰ ਨਿਤ ਨਾਇਕੇ ਝਲਾਗੇ ਪੜਨੇ। ਹੁਕਮਨਾਮਾ ੧੦ |
| ੨੩. | ਰਿਜਕ | ਪਜਨ ਬਾਣੀ ਤੇ ਬਿਨਾ ਭਾਵੇਂ ਕੋਈ ਕਿਤਨਾ ਕੰਮ ਕਰੇ ਰਿਜਕ ਦਾ ਬਾਧਾ ਨਹੀਂ ਹੁੰਦਾ। ਜੇ ਰਿਜਕ ਬੀ ਹੈ ਕਿਸੇ ਪਾਸ ਬਹੁਤਾ ਉਧੀ ਨੀਤ ਨਹੀਂ ਭਰਦੀ, ਤਰਿਸੁਨਾ ਦਾ ਅਗਿ ਸਦਾ ਹੀ ਲਗੀ ਰਹਿੰਦੀ ਹੈ। ਪੁਨਦਾਨ ਵੀ ਨਹੀਂ ਹੋ ਸਕਦਾ। ਧਨੁ ਪਿਆਹੀ ਛਡਕੇ ਮਰ ਜਾਂਦਾ ਹੈ। ਹੁਕਮਨਾਮਾ ੧੫ |

| | | |
|---|---|---|
| ੨੪. | ਲਾਮ ਦਾਨ ਇਸ਼ਨਾਨ | ਗੁਰੂ ਸਾਹਿਬ ਅਗੇ ਹਥ ਜੋੜਕੇ ਬੇਨਤੀ ਕਰਕੇ ਹਮੇਸ਼ਾ ਨਾਮ, ਦਾਨ, ਇਸ਼ਨਾਨ, ਸਿਦਕ ਭਰੋਸਾ, ਗੁਰਮਤਿ ਦਾਨ ਮੰਗਣਾ। ਹੁਕਮਨਾਮਾ ੨੧ |
| ੨੫ | ਬਾਣੀ | ਬਾਣੀ ਨਾਮ ਦੇ ਗੁਣਾ ਦਾ ਉਚਾਰ ਕਰਦੀ ਹੈ। ਸੋ ਏ ਦੋਨੋਂ ਅਮੋਲਕ ਚੀਜਾਂ ਹਨ। ਇਨਾ ਕਾ ਕੁਛ ਮੁਲ ਨਹੀਂ ਕਹਿਆ ਜਾਂਦਾ। ਸਿਖਾਂ ਨੂੰ ਖਾਲਸਾ ਜੀ ਆਪ ਗੁਰੂ ਸਾਹਿਬ ਕ੍ਰਿਪਾ ਕਰਕੇ ਦਾਨ ਦਿਤਾ ਹੈ। ਹੁਕਮਨਾਮਾ ੩ |
| ੨੬. | ਪਰਤੀਤ | ਗੁਰੂ ਸਾਹਿਬ ਦੇ ਬਚਨਾਂ ਉਤੇ ਪ੍ਰਤੀਤ ਰਖਣੀ ਚਾਹੀਦੀ ਹੈ ਸਿਖਾਂ ਨੂੰ। ਹੁਕਮਨਾਮਾ ੬੪ |
| ੨੭. | ਦਾਨ | ਹੇ ਭਾਈ ਏਹੁ ਬੀ ਸਿੰਘ ਨੂੰ ਚਾਹੀਦਾ ਹੈ ਜਰੂਰ ਜਥਾ ਸ਼ਕਤ ਭੁਖੇ ਨੂੰ ਅੰਣ ਬੀ ਦੇਣਾ, ਨੰਗੇ ਨੂੰ ਕਪੜਾ ਜੋੜਾ ਬੀ ਦੇਣਾ ਜਿਨਾਂ ਸੁਰੇ ਪੁੰਨ ਦਾਨ ਤੇ ਧਨ ਨਹੀਂ ਘਟਦਾ। ਹੁਕਮਨਾਮਾ ੨੦ |
| ੨੯. | ਭਗੌਤੀ | ਅਰ ਭਗੌਤੀ ਚੰਡੀ ਦੀ ਵਾਰ ਦੀ ਪਹਿਲੀ ਪੋੜੀ ਦਾ ਨਾਉ ਹੈ। ਭਗਉਤੀ ਪੜਨੀ, ਸਿਰੀ ਗੁਰੂ ਗੋਬਿੰਦ ਸਿੰਘ ਜੀ ਸਿਰੀ ਅਕਾਲ ਪੁਰਖ ਜੀ ਸਭ ਥਾਈ ਹੋ ਸਹਾਏ। (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਹੈ ਕਿ 'ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਨ੍ਹਾਂ ਕਲਜੁਗ ਵਿਚ ਸੁਚ ਸੋਧ ਅਤੇ ਨਾਮ ਬਾਣੀ ਦਾ ਪਰਵਾਹ ਦਿਤਾ ਚਲਾਇ ਸਭ ਥਾਈਂ ਹੋਇ ਸਹਾਇ ਤਕ ਭਗੌਤੀਆਂ ਦੀ ਮਾਲਾ ਕਰਨੀ ਚਾਹੀਦੀ ਹੈ।) ਜੁਗੋ ਜੁਗ ਅਟਲ ਜਗਤ ਸਤਿਗੁਰੂ ਜੀ ਦਾ ਨਾਮ ਵੀ ਲੈਣਾ। |
| ੩੦. | ਟਹਿਲ ਸੇਵਾ | ਕਿਸੇ ਭੇਖ ਦਾ ਆਵੇ ਕੋਈ ਸਭ ਦੀ ਸੇਵਾ ਟਹਿਲ ਕਰਨੀ ਆਦਰ ਨਾਲ, ਭਾਮੇ ਨਿੰਦਾ ਬੀ ਕਰਦਾ ਹੋਵੇ। ਹੁਕਮਨਾਮਾ ੫੬ |
| ੩੧ | ਭਜਨ | ਇਕ ਤਾਂ ਪਿਛਾ ਰਾਤ ਇਸ਼ਨਾਨ ਕਰਨਾ, ਬਾਣੀ ਪੜਨੀ, ਭਜਨ ਕਰਨਾਂ, ਵਿਹਲੇ ਜੋ ਵੀ ਤੇ ਕੰਮ ਵਾਲੇ ਨੇ ਬੀ, ਜਿਤਨਾ ਬਣਿਆ ਅਰ ਜਿਤਨਾ ਸਰੇ। ਥੋੜਾ ਜਾਂ ਬਹੁਤਾ ਪੁੰਨ ਬੀ ਕਰਨਾ, ਰੋਜ ਜਥਾ ਸਕਤ। ਹੁਕਮਨਾਮਾ ੨੧<br>ਬਿਨਾ ਭਜਨੁ ਮਤ ਮਾਰ ਲੈਂਦੀ ਹੈ। ਹੁਕਮਨਾਮਾ ੧੭ |
| ੩੨ | ਕੁੜੀਮਾਰ | ਇਹ ਹੋਰ ਬੀ ਬਾਤ ਸਭਨਾ ਨੂ ਸੁਣਾ ਦੇਣੀ ਜੋ ਨਾ ਕਈ ਕੁੜੀ ਮਾਰੇ, ਨਾ ਬੇਚੇ, ਨਾ ਬਟਾ ਕਰੇ। ਜੇ ਇਹੁ ਬਾਤ ਨਾ ਮੰਨੇ ਤਾਂ ਉਸ ਨੂੰ ਸੰਗਤ ਮੈਂ ਨਾ ਬੜਨ ਦੇਣਾ। ਹੁਕਮਨਾਮਾ ੫੨ |
| ੩੩ | ਮਾਲਾ | ਮਾਲਾ ਜਰੂਰ ਫਰਨਾ ਹਮੇਸ਼ ੨੪000 ਹੁਕਮਨਾਮਾ ੬੨ |
| ੩੪. | ਧੀਰਜ ਕਰਨੀ ਚਾਹੀਦੀ ਹੈ | ਹੋਰ ਭਾਈ ਕੋਈ ਮੰਦਾ ਫਿਕਾ ਬੀ ਬੋਲੇ ਤਾਂ ਬੀ ਸਿੰਘ ਨੂੰ ਧੀਰਜ ਕਰਨੀ ਚਾਹੀਦੀ ਹੈ। ਛੇਤੀ ਹੀ ਗਲ ਨਹੀਂ ਪੈ ਜਾਣਾ ਚਾਹੀਦਾ। ਹੁਕਮਨਾਮਾ ੨੦ |
| ੩੫ | ਵਿਆਹ ਕਰਨੇ ਦੀ ਆਯੂ | ਗੁਰੂ ਜੀ (ਗੁਰੂ ਗੋਬਿੰਦ ਸਿੰਘ) ਦਾ ਬੀ ਏਹੋ ਹੁਕਮ ਹੈ ਜੋ ਅਠਾਰਾਂ ਬਰਸਾਂ ਦੀ ਲੜਕੀ ਬੀਸ ਬਰਸ ਦਾ ਲੜਕਾ ਹੋਵੇ ਤਾਂ ਬਿਆਹੁ ਕਰਨਾ, ਉਰੇ ਨਹੀਂ ਕਰਨਾ। ਉਹ ਹੁਕਮ ਗੁਰੂ ਜੀ ਨੇ ਏਸੋ ਸੰਤ ਖਾਲਸੇ ਦੇ ਵਾਸਤੇ ਲਿਖਾ ਹੈ। ਸੋ ਜੇ ਅਸੀਂ ਨਹੀਂ ਮੰਨਾਗੇ ਤਾਂ ਹੋਰ ਕੌਣ ਮੰਨੁਗਾ ਗੁਰੂ ਦਾ ਹੁਕਮ। ਹੁਕਮਨਾਮਾ ੨੩ |
| ੩੬ | ਗੁਸਾ ਨਹੀਂ ਕਰਨਾ | ਆਪ ਨਾ ਕਿਸੇ ਨੂੰ ਗੁਸੇ ਕਰਨਾ, ਆਪੇ ਗੁਸੇ ਜੇ ਕੋਈ ਹੋਵੇ ਤਾਂ ਓਹ ਜਾਣੇ। ਤੁਸੀਂ ਗੁਰੂ ਗੁਰੂ ਜੋਪ ਰਾਤ ਦਿਨ। ਹੁਕਮਨਾਮਾ ੫੬ |

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਤਾਂ ਬਹੁਤ ਕੀਤੇ ਹੋਏ ਹਨ ਪਰ ਸੰਕੋਚਮੀ ਥਾਂ ਕਰੇ ਇਥੇ ਹੀ ਬਸ ਕਰਦੇ ਹਾਂ। ਆਸ ਕਰਦੇ ਹਾਂ ਕਿ ਸਾਧ ਸੰਗਤ ਇਹਨਾਂ ਹੁਕਮਾਂ ਤੇ ਜ਼ਰੂਰ ਹੀ ਅਮਲ ਕਰਨਗੇ।

ਦਾਸ

(ਪਿਆਰਾ ਸਿੰਘ ਵਿਰਦੀ)

# ਗੁਰ ਸਤਿਗੁਰ ਕਾ ਜੋ ਸਿੰਘ ਅਖਾਏ।

ਸਤਿਗੁਰੂ ਜੀ ਦਾ ਸਿਖ ਤਾਂ ਗੁਣਾਂ ਭਰਪੂਰ ਹੋਣਾ ਚਾਹੀਦਾ ਹੈ। ਰਹਿਤ ਦਾ ਧਾਰਣੀ ਹੋਣਾ ਚਾਹੀਦਾ ਹੈ। ਹੁਕਮੀ ਬਦਾ ਹੋਣਾ ਚਾਹੀਦਾ ਹੈ। ਸੁਚ ਸੋਧ ਦਾ ਧਾਰਨੀ ਹੋਵੇ। ਦਾਨ ਹੋਵੇ। ਸੇਵਾ ਦਾ ਚਾਹਵਾਣ ਹੋਵੇ। ਮਰਯਾਦਾ ਦਾ ਧਾਰਣੀ ਹੋਵੇ ਤੇ ਹੇਠ ਦਿਤੇ ਹੋਏ ਮੋਟੇ ਮੋਟੇ ਗੁਣਾਂ ਦਾ ਅਧਿਕਾਰੀ ਹੋਵੇ। ਉਹ ਜੀਵ ਸਤਿਗੁਰੂ ਜੀ ਦਾ ਸਿਖ ਅਖਵਾ ਸਕਦਾ ਹੈ।

| | | |
|---|---|---|
| ੧ | ਅਮ੍ਰਿਤ ਵੇਲੇ ਜਾਗਣਾ ਚਾਹੀਦਾ ਹੈ | "ਝਾਲਾਘੇ ਉਠਿ ਨਾਮੁ ਜਪਿ, ਨਿਸਿ ਬਾਸੁਰ ਆਰਾਧਿ।।" (ਮ.ਪ. ਪਨਾ ੨੫੫) |
| ੨. | ਸਿਖ ਗੁਰੂ ਵਾਲਾ ਹੈ | "ਸਤਿਗੁਰ ਬਾਝਹੁ ਗੁਰੂ ਨਹੀਂ ਕੋਈ, ਨਿਗੁਰੇ ਕਾ ਹੈ ਨਾਉ ਬੁਰਾ।" ਮ. ੩ ਪਨਾ ੪੩੫ |
| ੩. | ਸਤਿਗੁਰੂ ਜੀ ਦੇ ਹੁਕਮ ਅੰਦਰ ਚਲਦਾ | "ਹੁਕਮੈ ਸਬਦ ਪਛਾਣੀਐ ਪਿਆਰੇ।" (ਮ. ੧. ਪਨਾ ੬੩੯) |
| ੪. | ਅਮ੍ਰਿਤ ਨਾਮ ਸਤਿਗੁਰੂ ਤੋਂ ਲਿਆ ਹੈ। | "ਬਿਨ ਸਤਿਗੁਰ ਨਾਮ ਨ ਲਭਈ।" (ਮ. ੪ ਪਨਾ ੫੦) |
| ੫. | ਨਾਮ ਸਿਮਰਨ ਕਰਦਾ ਹੈ | "ਸਿਮਰਿ ਸਿਮਰਿ ਸਿਮਰਿ ਗੁਣ ਗਾਵਾ, ਕਾਟੀ ਜਮ ਕੀ ਫਾਸਾ ਜੀਉ।। ਮ. ੫ ਪਨਾ ੧੦੫ |
| ੬. | ਸਤਿਗੁਰੂ ਦੇ ਸ਼ਰਨ ਪਿਆ ਕਲਿ ਕਲੇਸ਼ ਮਿਟਦਾ ਹੈ | "ਚਰਣ ਠਾਕੁਰ ਕੇ ਰਿਦੈ ਸਮਾਣੇ, ਕਲਿ ਕਲੇਸ਼ ਸਭ ਦੂਰਿ ਪਇਆਣੇ।। ਮ. ੫. ਪਨਾ ੧੦੫ |
| ੭. | ਹੰਕਾਰ ਨਹੀਂ ਕਰਦਾ | "ਨਾਨਕ ਗੁਰਮੁਖਿ ਹਉਮੈ ਤੁਟੈ ਤਾਂ ਹਰਿ ਹਰਿ ਨਾਮੁ ਧਿਆਵੈ। ਮ. ੧ ਪਨਾ ੧੩੯ |
| ੮. | ਸੰਤੋਖੀ ਰਹਿੰਦਾ ਹੈ | "ਬਿਨਾ ਸੰਤੋਖ ਨਹੀਂ ਕੋਊ ਰਾਜੈ ਸ਼ਪਨ ਮਨੋਰਥ ਬਿਰਥੇ ਸਭ ਕਾਜੈ। ਮ. ੫ ਪਨਾ ੨੭੯ |
| ੯. | ਮਨ ਤੇ ਗੁਸਾ ਨਹੀਂ ਲਿਆਉਂਦਾ | "ਫਰੀਦਾ ਬੁਰੇ ਦਾ ਭਲਾ ਕਰ, ਗੁਸਾ ਮਨਿ ਨ ਹਢਾਇ ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ। ਪਨਾ ੧੩੮੨ |
| ੧੦. | ਜਪ ਕਰਨ ਦਾ ਹੁਕਮ ਹੈ ਬਾਣੀ ਵਿਚ | "ਸਾਜਨ, ਸੰਤ ਮਿਲਿ ਨਾਮੁ ਜਪੇਹਾ। ਮ. ੫ ਪਨਾ ੧੦੪ |
| ੧੧. | ਪਰ ਇਸਤਰੀ ਮਾਮੀ ਨਹੀਂ | "ਪਰ ਤ੍ਰਿਆ ਰੂਪ ਨਾ ਪੇਖੈ ਨੇਤ੍ਰ। ਮ. ੫ ਪਨਾ ੨੭੫ |
| ੧੨. | ਸਤਿਗੁਰੂ ਜੀ ਦੀ ਸ਼ਰਨ ਵਿਚ ਜਾਣ ਨਾਲ ਹੀ ਪ੍ਰਭੂ ਮਿਲਦਾ ਹੈ | "ਬਿਨ ਗੁਰ ਭੇਟੇ ਕੋ ਮਹਲੁ ਨ ਪਾਵੈ, ਆਇ ਜਾਇ ਦੁਖੁ ਪਾਵੈਗੋ। ਮ. ੪ ਪਨਾ ੧੩੧੦ |
| ੧੩. | ਸਤਿਗੁਰੂ ਜੀ ਨੂੰ ਮਿਲਿਆ ਸੁਖ ਪਰਾਪਤ ਹੁੰਦਾ ਹੈ | "ਸਤਿਗੁਰ ਮਿਲਤ ਮੀਹਾਂ ਸੁਖ ਪਾਇਆ ਮਤਿ ਮਲੀਨ ਬਿਗਸਾਵੈਗੋ। ਮ. ੪ ਪਨਾ ੧੩੧੦ |
| ੧੪. | ਮੋਹੁ ਨਹੀਂ ਕਰਦਾ | "ਮਾਇਆ ਮੋਹੁ ਸਬਦਿ ਜਲਾਇਆ।।" ਮ. ੩, ਪਨਾ ੧੨੦ |
| ੧੫ | ਸਤਿਗੁਰੂ ਜੀ ਦੀ ਕਿਰਪਾ ਨਾਲ ਲੋਭ ਅਭਿਮਾਨੁ ਤੋ ਘਹਿਆ ਹੋਇਆ ਹੈ | "ਤਿਸਨਾ ਅਗਨਿ ਜਲੈ ਸੰਸਾਰਾ।। ਲੋਭੁ ਅਭਿਮਾਨ ਬਹੁਤ ਅਹੰਕਾਰ।" ਮ. ੩ ਪਨਾ ੧੨੦ |

| | | |
|---|---|---|
| ੧੬. | ਪਰਾਇਆ ਹਕ ਨਹੀਂ ਮਾਰਦਾ | ''ਹਕੁ ਪਰਾਇਆ ਨਾਨਕ। ਉਸ ਸੁਆਰ ਉਸ ਗਾਇ। ਗੁਰੂ ਪੀਰ ਸਾਮਾ ਤਾਂ ਭਰੇ ਜਾਂ ਮੁਰਦਾਰ ਨ ਖਾਇ।'' ਮ. ੧ ਪਨਾ ੧੪੧ |
| ੧੭. | ਫਿਕਾ ਨਹੀਂ ਬੋਲਣਾ ਚਾਹੀਦਾ | ''ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ।'' ਪੰਨਾ ੧੩੮੪ |
| ੧੮. | ਕਿਸੇ ਦਾ ਦਿਲ ਨਹੀਂ ਦੁਖਾਂਦਾ | ''ਜੌ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੀ ਕਹੀਦਾ। ਪੰਨਾ ੧੩੮੪ |
| ੧੯. | ਅਛੇ ਕਰਮ ਕਰਦਾ ਹੈ | ''ਫਰੀਦਾ ਅਮਲ ਜਿ ਕੀਤੇ ਦੁਨੀ ਵਿਚ ਦਰਗਾਹ ਆਇ ਕਮਿ। ਪਨਾ ੧੩੮੫ |
| ੨੦. | ਵੰਡ ਕੇ ਖਾਂਦਾ ਹੈ | ''ਘਾਲ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ।'' ਪੰਨਾ ੧੨੪੫ |
| ੨੧. | ਪਰਉਪਕਾਰੀ ਹੈ | ''ਪਰ ਉਪਕਾਰੁ ਨਿਤ ਚਿਤਵਤੇ, ਨਾਹੀ ਕਛੁ ਪੋਚ। ਮ. ੫ ਪਨਾ ੮੧੫ |
| ੨੨. | ਬਜੁਰਗਾਂ ਤੇ ਗੁਰ ਸਿਖਾਂ ਦਾ ਸਤਿਕਾਰ ਚਰਨਾ ਨੂੰ ਹਥ ਲਾ ਕੇ ਕਰਦਾ ਹੈ | 'ਜੇ ਦੀਸੇ ਗੁਰ ਸਿਖੜਾ ਤਿਸ ਨਿਵ ਨਿਵ ਲਗਾਉ ਪਾਏ ਜੀਓ।'' ਮ. ੪ ਪਨਾ ੭੬੩ |
| ੨੩. | ਦੇਹ ਧਾਰੀ ਸਤਿਗੁਰੂ ਦੀ ਪੂਜਾ ਕਰਦਾ ਹੈ | ''ਧਨ ਧਨ ਪਿਤਾ ਧਨ ਧਨ ਕੁਲ ਧਨ ਧਨ ਸੋ ਜਨਣੀ ਜਿਨ ਗੁਰੂ ਜਣਿਆ ਮਾਇ। ਮ. ੪ ਪਨਾ ੩੧੦ |
| ੨੫. | ਗੁਰੂਆਂ ਸੰਤਾਂ ਸਾਧਾਂ ਤੇ ਹੋਰ ਕਿਸੇ ਦੀ ਨਿੰਦਾ ਨਹੀਂ ਕਰਦਾ | 'ਨਿੰਦਾ ਭਲੀ ਕਿਸੈ ਕੀ ਨਾਹੀ ਮਨ ਮੁਖ ਮੁਗਧ ਕਰੰਨਿ। ਸੂਹੀ ਮ. ੩ ਪੰਨਾ ੭੫੫ |
| ੨੬. | ਗੁਰਬਾਣੀ ਦੇ ਸਹੀ ਅਰਥ ਗੁਰੂ ਹੀ ਦਸ ਸਕਦਾ ਹੈ। | ''ਬਿਨ ਗੁਰ ਅਰਥ ਬੀਚਾਰੁ ਨਾ ਪਾਇਆ। ਮ ੧ ਪੰਨਾ ੧੫੮ |
| ੨੭. | ਦੇਹ ਧਾਰੀ ਸਤਿਗੁਰੂ ਜੀ ਦੇ ਦਰਸ਼ਨ ਭਾਗਾਂ ਨਾਲ ਹੀ ਹੁੰਦੇ ਹਨ। | ''ਜਿਨ ਦਰਸ਼ਨ ਸਤਿਗੁਰੂ ਸਤਿ ਪੁਰਖ ਨਾ ਪਾਇਆ, ਤੇ ਭਾਗ ਹੀਣ ਜਮ ਮਾਰੇ। ਮ. ੪ ਪਨਾ ੪੯੩ |
| ੨੮. | ਨਾਮ ਸਿਮਰਨ, ਸਤਿਗੁਰੂ ਜੀ ਦੀ ਮੂਰਤ ਵੱਲ ਧਿਆਨ ਲਾ ਕੇ ਕਰਦਾ ਹੈ | ''ਗੁਰੂ ਕੀ ਮੂਰਤ ਮਨ ਮਹਿ ਧਿਆਨ। ਗੁਰ ਕੇ ਸ਼ਬਦਿ ਮੰਤ੍ਰ ਮਨ ਮਾਨ।'' ਮ. ੪ ਪਨਾ ੮੬੪ |
| ੨੯. | ਮਨ ਦੇ ਦੁਖੜੇ ਮੈ ਸੁਥਿਆ ਰਾਹੀਂ ਹੀ ਸਤਿਗੁਰੂ ਜੀ ਤਕ ਪੁਚਾਉਂਦਾ ਹਾਂ | ''ਘੋਲ ਘੁਮਾਈ ਤਿਸੁ ਮਿਤ੍ਰ ਵਿਚੋਲੇ, ਜੈ ਮਿਲਿ ਕੰਤੁ ਪਛਾਣਾ।'' ਮ. ੫ ੯੬੪ |
| ੩੦. | ਹਰ ਜਨਮ ਵਿਚ ਦੇਹਧਾਰੀ ਸਤਿਗੁਰੂ ਦੇ ਦਰਸ਼ਨ ਹੋਣ | ''ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ। ਮ. ੫ ਪਨਾ ੭੬ |
| ੩੧. | ਸਤਿਗੁਰੂ ਜੀ ਦੇ ਉਪਦੇਸ਼ ਅਨੁਸਾਰ ਚਲਦਾ ਹੈ | ''ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ।'' ਮ. ੧ ਪਨਾ ੬੬੧ |
| ੩੨. | ਮਾਸ ਨਹੀਂ ਖਾਂਦਾ | ''ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਹਿ। ਤੀਰਥ ਬਰਤੁ ਨੇਮ ਕੀਏ ਤੇ ਸਭੈ ਰਸਾਤਲ ਜਾਹਿ। ਪਨਾ ੧੩੭੭ |

| | | |
|---|---|---|
| ੩੩. | ਸਰਾਬ ਨਹੀਂ ਪੀਂਦਾ | "ਝੂਠਾ ਮਦ ਮੂਲਿ ਨਾ ਪੀਚਈ ਜਾ ਦਾ ਪਾਰਿ ਵਧਾਇ। ਮ. ੩ ਪਨਾ ੫੫੪ |
| ੩੪. | ਕਿਸੇ ਦਾ ਬੁਰਾ ਨਹੀਂ ਕਰਦਾ | "ਪਰ ਕਾ ਬੁਰਾ ਨ ਰਖਤ ਚੀਤ ਤੁਮ ਕਉ ਦੁਖ ਨਹੀਂ ਭਾਈ ਮੀਤ। ਮ. ੩ ਪਨਾ ੩੮੬ |
| ੩੫. | ਨਾਮ ਦੀ ਮਸਤੀ ਵਿਚ ਸਤਿਗੁਰੂ ਜੀ ਅਗੇ ਨਚਦਾ ਹੈ | "ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅਤੇ ਜਮ ਭਉ ਭਾਗੇ।" ਮ. ੩ ਪਨਾ ੫੦੬ |
| ੩੬. | ਗੁਰੂ ਦੇ ਚਰਨ ਦੀ ਸੇਵਾ ਕਰਦਾ ਹੈ | "ਸਤਿਗੁਰੂ ਅਪਨਾ ਸਦ ਸਦਾ ਸਮਾਰੇ।। ਗੁਰ ਕੇ ਚਰਨ ਕੇਧ ਸੰਗਿ ਝਾਰੇ।। ਮ. ੫ ਪਨਾ ੩੮੧ |
| ੩੭. | ਅਮ੍ਰਿਤ ਵੇਲੇ ਹਰ ਰੋਜ ਇਸ਼ਨਾਨ ਕਰਦਾ ਹੈ | "ਕਰਿ ਇਸ਼ਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ। ਮ. ੫ ਪਨਾ ੬੧੧ |
| ੩੮. | ਹਰ ਰੋਜ ਕੇਸਾਂ ਵਿਚ ਪਾਣੀ ਪਾਉਂਦਾ ਹੈ | "ਮੋਇਆ ਜੀਵਦਿਆਂ ਗਤਿ ਹੋਵੈ ਜੇ ਸਿਰ ਪਾਈਆਂ ਪਾਣੀ।। ਮ. ੧ ਪਨਾ ੧੪੯ |
| ੩੯. | ਸਤਿਗੁਰ ਦਰਸ਼ਨ ਕਰਕੇ ਮਸਤੀ ਚੜ ਜਾਂਦੀ ਹੈ। | "ਦਰਸ਼ਨ ਦੇਖਤ ਦੀ ਸੁਧ ਕੀ ਨ ਸੁਧ ਰਹੀ। ਬੁਧ ਕੀ ਨ ਸੁਧ ਰਹੀ। ਮਤਿ ਮਨਾ ਮਤ ਹੈ।" |
| ੪੦. | ਗੁਰੂ ਦੇਹਿ ਵਾਲਾ ਹੁੰਦਾ ਹੈ | "ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ।।ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ।। ਪਨਾ ੧੨੬ |
| ੪੧. | ਨਾਮਧਾਰੀ ਸਿਖ ਪੂਰਨ ਸਿੰਘ ਹਨ ਤੇ ਬਾਣੀ ਤੇ ਅਮਲ ਕਰਦੇ ਹਨ | "ਗੁਰ ਸਤਿਗੁਰ ਕਾ ਜੋ ਸਿਖ ਅਖਾਏ ਸੋ ਭਲਕੇ ਉਠ ਰਹਿ ਨਾਮੁ ਧਿਆਵੈ। ਉਦਮੁ ਕਰੇ ਭਲਕੇ ਪਰਭਾਤੀ ਇਸ਼ਨਾਨ ਕਰੇ ਅੰਮ੍ਰਿਤ ਸਰ ਨਾਵੈ। ਉਪਦੇਸ਼ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਸਹਿ ਜਾਵੈ। ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਿਦਿਆ ਉਠਦਿਆਂ ਹਰਿ ਨਾਮ ਧਿਆਵੈ।। (ਮ. ੪ ਪੰਨਾ ੩੦੫) |
| ੪੨. | ਕਿਸ ਨੂੰ ਫਿਕਾ ਨਹੀਂ ਬੋਲਦਾ | "ਫਿਕਾ ਮੂਰਖ ਆਖੀਐ, ਪਾਣਾ ਲਹੈ ਸਜਾਇ।" ਮ. ੧ ਪਨਾ ੪੧੩ |
| ੪੩. | ਮੰਦਾ ਕੰਮ ਨਹੀਂ ਕਰਦਾ | "ਮੰਦਾ ਮੂਲਿ ਜਾ ਕੀਚਈ। ਦੇ ਲੰਮੀ ਨਦਰਿ ਨਿਹਾਲੀਐ। ਮ. ੨ ਪਨਾ ੪੭੪ |
| ੪੪. | ਕਿਸੇ ਨਾਲ ਬੋਲ ਵਿਗਾੜ, ਝਗੜਾ ਆਦਿ ਨਹੀਂ ਕਰਦਾ | "ਜੇ ਕੋ ਆਖੇ ਬੋਲ ਵਿਗਾੜ, ਤਾਂ ਲਿਖੀਐ ਸਿਰਿ ਗਵਾਰਾ ਗਾਵਾਰ। ਜਪੁਜੀ |
| ੪੫. | ਸਤਿਗੁਰੂ ਜੀ ਨਾਮ ਦੁਆਰਾ ਹੀ ਪ੍ਰਭੂ ਪਾਇਆ ਜਾਂਦਾ ਹੈ | "ਧਨੁ ਧਨੁ ਸਤ ਪੁਰਖ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ।" ਮ. ੩ ਪਨਾ ੫੬੪ |
| ੪੬. | ਸਤਿਗੁਰੂ ਜੀ ਚਰਨ ਪਿਆਂ ਸਕਤੀ ਮਿਲ ਜਾਂਦੀ ਹੈ | "ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ। ਮ. ੧ ਪਨਾ ੬੪੬ |
| ੪੭. | ਸਭ ਵਿੱਚ ਇੱਕ ਪਰਮਾਤਮਾ ਨੂੰ ਪਛਾਂਦਾ ਹਾਂ | ਇਕੁ ਫਿਕਾ ਨ ਗਾਲਾਇ ਸਭਣ ਮੈਂ ਸਚਾ ਧਣੀ। ਪਨਾ ੧੩੮੪ |
| ੪੮. | ਮਾਇਆ ਦੇ ਬੰਧਨ ਤੋਂ ਦੂਰ ਰਹਿੰਦਾ ਹੈ | ਮਾਇਆ ਮੋਹ ਸਦਾ ਦੁਖ ਪਾਏ। ਮ. ੩ ਪਨਾ ੭੫੨ |

| | | |
|---|---|---|
| ੪੯. | ਤੜਕੇ ਉਠ ਕੇ ਇਸ਼ਨਾਨ ਕਰਦਾ ਹਾਂ | ਉਠ ਇਸ਼ਨਾਨ ਕਰਹੁ ਪਰਭਾਤੇ ਸੋਇ ਹਰਿ ਆਗਾਧੇ। ਮ. ੫ ਪਨਾ ੧੧੯੫ |
| ੫੦. | ਕਾਮ ਕਰੋਧ, ਲੋਭ ਝੂਠ ਤੋਂ ਦੂਰ ਹੈ | ਕਾਮ, ਕ੍ਰੋਧ, ਲੋਭ, ਝੂਠ ਨਿੰਦਾ ਇਨ ਤੇ ਅਪਿ ਛਡਾਵਹੁ। ਮ. ੫ ਪਨਾ ੬੧੭<br>ਕਾਮ, ਕ੍ਰੋਧ ਲੋਭ ਨੂਠ ਨਿੰਦਾ ਸਾਧੂ ਸੰਗ ਬਿਸਾਰਿਓ। ਮ. ੫ ਪਨਾ ੫੨੬ |
| ੫੧. | ਸਤਿਗੁਰੂ ਜੀ ਤੇ ਪੂਰਨ ਪਰਤੀਤ ਰਖਦੇ ਹਾਂ | "ਜਿਸ ਨੇ ਪਰਤੀਤ ਹੋਵੇ ਤਿਸ ਦਾ ਗਾਵਿਆ ਥਾਏ ਪਵੈ ਸੋ ਪਾਵੈ ਦਰਗਹੇ ਮਾਨੁ। ਖੂਹਿ ਮ. ੪ ਪਨਾ ੭੩੪ |
| ੫੨. | ਨਾਮੁ ਸਿਮਰਨ ਨਾਲ ਅਰੋਗ ਹੋ ਗਿਆ ਹਾਂ। | "ਜਪਿ ਜਪਿ ਨਾਮੁ ਤੁਮਾਰੋ ਪ੍ਰੀਤਮ ਤਨ ਤੇ ਰੋਗ ਖਏ।<br>ਬਿਲਾਵਲ ਮ. ੫ ਪਨਾ ੮੧੬ |
| ੫੩. | ਸਤਿਗੁਰੂ ਜੀ ਦੇ ਹੁਕਮ ਅਨੁਸਾਰ ਚਿਟੇ ਬਸਤਰ ਪਹਿੰਦਾ ਹਾਂ | ਕੋਈ ਪੜੈ ਬੇਦ, ਕੋਈ ਕਤਬ, ਕੋਈ ਉਢੈ ਨੀਲ ਕੋਈ ਸਪਦ।<br>ਕੋਈ ਕਹੈ ਤੁਰਕ ਕੋਈ ਕਹੈ ਹਿੰਦੂ। ਕੋਈ ਬਾਛੇ ਭਿਸ਼ਤੁ ਕੋਈ ਸਰਗਿੰਦੂ।<br>ਮ. ੫ ਪਨਾ ੮੮੫ |
| ੫੪. | ਮੈਨੂ ਮੇਰੇ ਰਾਮ ਨੇ ਮਸਤਾਨਾ ਕੀਤਾ ਹੈ | ਆਪ ਨਹੀਂ ਬਓਰਾ ਰਾਮ ਕੀਓ ਬਹਿਰਾ। ਕਬੀਰ ਪਨਾ ੮੫੫ |
| ੫੫. | ਸਤਿਗੁਰੂ ਜੀ ਦੀ ਸੇਵਾ ਸੁਖਦਾਈ ਹੈ | "ਸਤਿਗੁਰੂ ਸੇਵਨਿ ਸਦਾ ਸੁਖਦਾਤਾ ਸਭ ਇਛਾ ਆਪਿ ਪੁਜਾਵਣਿਆਂ।" |
| ੫੬. | ਹੁਕਮ ਅਨੁਸਾਰ ਜਲ ਵਰਤਾਂਦਾ ਹਾਂ | 'ਗੁਰ ਸੇਵਾ ਤੇ ਜੁਗ ਕਾਰੇ ਜਾਣੈ।" ਪਨਾ ੧੧੧<br>ਜਾਮ ਜਾਮਣੀ ਮਜੈ ਆਛੇ, ਜਲ ਲੇਵਹੁ ਮੂਤ੍ਰ ਕੇ ਪਾਛੇ। (ਰਹਿਤਨਾਮਾ) |
| ੫੭. | ਅੰਮ੍ਰਿਤ ਨਾਮ ਤੇ ਬਿਹੂਣੇ ਨਿਰਧਨ ਹਨ | "ਕਹਿ ਕਬੀਰ ਨਿਰਧਨ ਹੈ ਸੋਈ ਜਾਕੇ ਹਿਰਦੇ ਨਾਮ ਨ ਹੋਈ। ਪਨਾ ੧੩੫੬ |
| ੫੮. | ਸਤਿਗੁਰੂ ਜੀ ਨੇ ਮੈਨੂੰ ਨਾਮ ਦਾਨ ਦਿਤਾ ਹੈ | ਸਤਿਗੁਰਿ ਮੋਕਉ ਕੀਨੋ ਦਾਨ ਅਮੋਲ ਰਤਨੁ ਹਰਿ ਦੀਨੋ ਨਾਮੁ। ਮ. ੫<br>ਪਨਾ ੧੧੫੭ |
| ੫੯. | ਸਤ ਸੰਗ ਕਰਦਾ ਹੈ। | ਸਤ ਸੰਗਤਿ ਕੇਸੀ ਜਾਣੀਐ ਜਿਥੇ ਇੱਕ ਨਾਮ ਬਖਾਣੀਐ। ਮ. ੭ ਪਨਾ ੭੨ |
| ੬੦. | ਵਰਤ ਆਦਿ ਨਹੀਂ ਰਖਦਾ | "ਛੋਡਹਿ ਅੰਨੁ ਕਰੇਹਿ ਪਾਖੰਡ। ਨਾ ਸੁਹਾਗਨਿ ਨ ਉਹਿ ਰੰਡ।" ਪ੮੭੩<br>ਅੰਨੈ ਬਿਨਾ ਹੋ ਹੋਇ ਸੁਕਾਲੁ। ਤਜੀਆ ਅੰਨਿ ਨ ਮਿਲੈ ਗੁਪਾਲੁ। ੮੭੩ |

ਗੁਰਬਾਣੀ ਦਾ ਸਤਿਕਾਰ ਕਰਨਾ ਹਰ ਸਿਖ ਦਾ ਅਧੀਕਾਰ ਹੈ। ਗੁਰਬਾਣੀ ਵਿਚ ਆਏ ਹੁਕਮਾਂ ਤੇ ਅਮਲ ਕਰਨਾ ਵੀ ਹਰ ਇਕ ਦਾ ਫਰਜ ਹੈ। ਜਿਵੇਂ ਕਿ ਸਤਿਗੁਰੂ ਅਰਜਨ ਦੇਵ ਜੀ ਦਾ ਹੁਕਮ ਆਇਆ ਹੈ ਕਿ ਦੇਹ ਧਾਰੀ ਸਤਿਗੁਰੂ ਜੀ ਦੀ ਪੂਜਾ ਕਰਨੀ ਚਾਹੀਦੀ ਹੈ ਤੇ ਉਸਦੇ ਸ਼ਬਦ ਭਾਵ ਉਪਦੇਸ਼ਾਂ ਤੇ ਅਮਲ ਕਰਨਾ ਜਰੂਰੀ ਹੈ। ਜਿਵੇਂ ਕਿ :

"ਜਿਨਾ ਸਤਿਗੁਰ ਪੁਰਖ ਲਾ ਸੇਵਿਓ ਸਬਦਿ ਨਾ ਕੀਤੇ ਵੀਚਾਰ।।
ਉਹ ਅਣਸ ਜੂਨਿ ਨ ਅਖੀਏ, ਪਸ਼ੂ ਢੋਰ ਗਵਾਰ।

ਸਤਿਗੁਰੂ ਦੀ ਬਾਣੀ ਸਭ ਤੋਂ ਉਚੀ ਹੈ, ਹੋਰ ਸਾਰੀਆਂ ਬਾਣੀਆਂ ਦੀ ਗੁਰੂ ਹੈ ਇਸ ਕਰਕੇ ਕਿਸੇ ਗੁਰਸਿਖ ਨੂੰ ਕਿਸੇ ਨਾਲ ਨਫਰਤ ਨਹੀਂ ਕਰਨੀ ਚਾਹੀਦੀ, ਕਿਸੇ ਨੂੰ ਮੰਦਾ ਨਹੀਂ ਬੋਲੋ, ਹਰ ਇਕ ਨਾਲ ਪਿਆਰ ਕਰੋ। ਸਤਿਕਾਰ ਕਰੋ। ਗੁਰਬਾਣੀ ਤੇ ਅਮਲ ਕਰੋ ਸਤਿਗੁਰੂ ਜੀ ਦਾ ਹੁਕਮ ਹੈ ਕਿ ਹਰ ਪਰਵਾਰ ਮਹੀਨੇ ਵਿਚ ਆਦਿ ਸ੍ਰੀ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪਾਠ ਸ਼ੁਧ ਸੋਚ ਸਮਝ ਕੇ ਕਰੇ ਤੇ ਸਤਿਗੁਰੂ ਸਾਹਿਬਾਨ ਦੇ ਹੁਕਮਾਂ ਤੇ ਅਮਲ ਕਰੇ। ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਸ਼ਤਾਬਦੀ ਵਰੇ ਵਿਚ ਹਰ ਇਕ ਨੂੰ ਦਸ ਸਹਿਜ ਪਾਠ ਦਾ ਸਾਲ ਵਿਚ ਜਰੂਰ ਹੀ ਕਰਨੇ ਚਾਹੀਦੇ ਹਨ ਤਦ ਹੀ ਅਸੀਂ ਆਇ ਸ੍ਰੀ ਗ੍ਰੰਥ ਸਾਹਿਬ ਜੀ ਦਾ ਚਾਰ ਸੋ ਸਾਲਾ ਸਥਾਪਨ ਮਨਾਓਣ ਦੇ ਹਕਦਾਰ ਹੋਵਾਂਗੇ ਤੇ ਸਚੇ ਸਿਖ ਕਹਿਲਾਵਾਂਗੇ। "ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗ ਹਮ ਕੋਊ ਬਿਨਿ ਆਈ।।

ਵੈਸਾਖੁ ਭਲਾ ਸਾਖਾ ਵੇਸ ਕਰੇ।।
ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ।।
ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ।।
ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ।।
ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ।।
ਨਾਨਕ ਵੈਸਾਖੀ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ।।

| | |
|---|---|
| ਨਾਨਕ ਸ਼ਾਹੀ ਸੰਮਤ | ੫੩੬ |
| ਖਾਲਸਾ ਸੰਮਤ | ੩੦੫-੩੦੬ |
| ਨਾਮਧਾਰੀ ਸੰਮਤ | ੧੫੯ |
| ਬਿਕਰਮੀ ਸੰਮਤ | ੨੦੬੧ |
| ਈਸਵੀ ਧਨ | ੨੦੦੪ |

# ਵੈਸਾਖਿ ੨੦੬੧

# APRIL - MAY 2004

ਸੰਗਰਾਂਦ - ੧ ਵੈਸਾਖ ੧੩ ਅਪ੍ਰੈਲ
ਪੂਰਨਮਾਸੀ - ੨੨ ਵੈਸਾਖ ੪ ਮਈ
ਮਸਿਆ - ੭ ਵੈਸਾਖ ੧੯ ਅਪ੍ਰੈਲ
ਪੰਚਮੀ - ੧੨ ਵੈਸਾਖ ੨੪ ਅਪ੍ਰੈਲ

ਵੈਸਾਖਿ ਧੀਰਨਿ ਕਿਉ ਵਾਢੀਆਂ ਜਿਨਾ ਪ੍ਰੇਮ ਬਿਛੋਹੁ।। ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ।। ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ।। ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ।। ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ।। ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ।। ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ।। ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ।। ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ।।੩।।

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
| ੩੧ ਮਈ ੧੩ ਜੇਠ ਵਦੀ ੧੦ | | | | | ੧ ਅਪਰੈਲ ੧੩ ਵੈਸਾਖ ਵਦੀ ੯ | ੨ ਅਪਰੈਲ ੧੪ ਵੈਸਾਖ ਵਦੀ ੧੦ |
| ੩ ਅਪਰੈਲ ੧੫ ਵੈਸਾਖ ਵਦੀ ੧੧ | ੪ ਅਪਰੈਲ ੧੬ ਵੈਸਾਖ ਵਦੀ ੧੨ | ੫ ਅਪਰੈਲ ੧੭ ਵੈਸਾਖ ਵਦੀ ੧੩ | ੬ ਅਪਰੈਲ ੧੮ ਵੈਸਾਖ ਵਦੀ ੧੪ | ੭ ਅਪਰੈਲ ੧੯ ਵੈਸਾਖ ਸੁਦੀ ਮਸਿਆ | ੮ ਅਪਰੈਲ ੨੦ ਵੈਸਾਖ ਸੁਦੀ ੧ | ੯ ਅਪਰੈਲ ੨੧ ਵੈਸਾਖ ਸੁਦੀ ੨ |
| ੧੦ ਅਪਰੈਲ ੨੨ ਵੈਸਾਖ ਸੁਦੀ ੩ | ੧੧ ਅਪਰੈਲ ੨੩ ਵੈਸਾਖ ਸੁਦੀ ੪ | ੧੨ ਅਪਰੈਲ ੨੪ ਵੈਸਾਖ ਸੁਦੀ ੫ | ੧੩ ਅਪਰੈਲ ੨੫ ਵੈਸਾਖ ਸੁਦੀ ੬ | ੧੪ ਅਪਰੈਲ ੨੬ ਵੈਸਾਖ ਸੁਦੀ ੭ | ੧੫ ਅਪਰੈਲ ੨੭ ਵੈਸਾਖ ਸੁਦੀ ੧ | ੧੬ ਅਪਰੈਲ ੨੮ ਵੈਸਾਖ ਸੁਦੀ ੮ |
| ੧੭ ਅਪਰੈਲ ੨੯ ਵੈਸਾਖ ਸੁਦੀ ੯ | ੧੮ ਅਪਰੈਲ ੩੦ ਵੈਸਾਖ ਸੁਦੀ ੧੦ | ੧੯ ਮਈ ੧ ਵੈਸਾਖ ਸੁਦੀ ੧੧ | ੨੦ ਮਈ ੨ ਵੈਸਾਖ ਸੁਦੀ ੧੨ | ੨੧ ਮਈ ੩ ਵੈਸਾਖ ਸੁਦੀ ੧੩ | ੨੨ ਮਈ ੪ ਵੈਸਾਖ ਸੁਦੀ ੧੪ ਪੂਰਨਮਾਸ਼ੀ | ੨੩ ਮਈ ੫ ਜੇਠ ਵਦੀ ੧ |
| ੨੪ ਮਈ ੬ ਜੇਠ ਵਦੀ ੨ | ੨੫ ਮਈ ੭ ਜੇਠ ਵਦੀ ੩ | ੨੬ ਮਈ ੮ ਜੇਠ ਵਦੀ ੪ | ੨੭ ਮਈ ੯ ਜੇਠ ਵਦੀ ੫ | ੨੮ ਮਈ ੧੦ ਜੇਠ ਵਦੀ ੭ | ੨੯ ਮਈ ੧੧ ਜੇਠ ਵਦੀ ੮ | ੩੦ ਮਈ ੧੨ ਜੇਠ ਵਦੀ ੯ |

### ਗੁਰਪੁਰਬ

ਅਵਤਾਰ ਸ੍ਰੀ ਸਤਿਗੁਰੂ ਅੰਗਦ ਦੇਵ ਜੀ — ੯ ਵੈਸਾਖ, ੨੦ ਅਪ੍ਰੈਲ
ਗੁਰਆਈ ਸ੍ਰੀ ਸਤਿਗੁਰ ਬਾਲਕ ਸਿੰਘ ਜੀ — ੧੮ ਵੈਸਾਖ ੩੦ ਅਪ੍ਰੈਲ
ਅਵਤਾਰ ਸ੍ਰੀ ਸਤਿਗੁਰੂ ਅਮਰ ਦਾਸ ਜੀ — ੨੧ ਵੈਸਾਖ ੩ ਮਈ
ਗੁਰਿਆਈ ਸ੍ਰੀ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ — ੨੯ ਵੈਸਾਖ ੧੧ ਮਈ
ਜੋਤੀ ਜੋਤ ਸ੍ਰੀ ਸਤਿਗੁਰੂ ਹਰਿ ਸਿੰਘ ਜੀ — ੩੧ ਵੈਸਾਖ ੧੩ ਮਈ
ਗੁਰਆਈ ਸ੍ਰੀ ਸਤਿਗੁਰ ਪਰਤਾਪ ਸਿੰਘ ਜੀ — ੩੧ ਵੈਸਾਖ ੧੩ ਮਈ

### ਛੁਟੀਆਂ ਤੇ ਦਿਨ ਦਿਹਾਰ

ਵੈਸਾਖੀ ਮੇਲਾ — ੧ ਵੈਸਾਖ ੧੩ ਅਪ੍ਰੈਲ
ਜਨਮ ਦਿਨ ਖਾਲਸਾ — ੧ ਵੈਸਾਖ ੧੩ ਅਪ੍ਰੈਲ
ਜਨਮ ਦਿਨ ਡਾ. ਬੀ. ਆਰ. ਅੰਬੇਡਕਰ — ੨ ਵੈਸਾਖ ੧੪ ਅਪ੍ਰੈਲ
ਜਨਮ ਭਗਤ ਧੰਨਾ ਜੀ — ੮ ਵੈਸਾਖ ੨੦ ਅਪ੍ਰੈਲ
ਮਜ਼ਦੂਰ ਦਿਵਸ — ੧੯ ਵੈਸਾਖ ੧ ਮਈ
ਈਦ ਮਜਾਰ — ੨੧ ਵੈਸਾਖ ੩ ਮਈ
ਜਯੰਤੀ ਮਹਾਤਮਾ ਬੁੱਧ — ੨੨ ਵੈਸਾਖ ੪ ਮਈ
ਜਨਮ ਸ੍ਰੀ ਰਵਿੰਦਰ ਨਾਥ ਟੈਗੋਰ — ੨੫ ਵੈਸਾਖ ੭ ਮਈ
ਜਯੰਤੀ ਪਰਸ਼ੂਰਾਮ — ੧੦ ਵੈਸਾਖ ੨੨ ਅਪ੍ਰੈਲ

ਸ੍ਰੀ ਸਤਿਗੁਰ ਰਾਮ ਸਿੰਘ ਜੀ ਸਹਾਇ
ਭਾਰਤ ਦੇਸ ਦਾ ਪਿਤਾਮਾ

"ਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹਨ, ਕਿਉਂ ਜੁ ਮਹਾਤਮਾ ਗਾਂਧੀ ਜੀ ਮੇਰੇ ਗੁਰੂ ਹਨ ਅਤੇ ਗਾਂਧੀ ਜੀ ਦੇ ਗੁਰੂ ਸਤਿਗੁਰੂ ਰਾਮ ਸਿੰਘ ਜੀ ਹਨ।"

(ਪੰ. ਸੁੰਦਰ ਲਾਲ ਜੀ)

It is mentioned in Encyclopaedia Britanica vol. 8 Page 142 as under (Guru) Ram Singh, Sikh Philospher and Reformer and the First Indian to use non co-operation and Boycott of the British and merchandise and services as a Political weapon."

ਗੁਰੂ ਰਾਮ ਸਿੰਘ ਸਿਖ ਫਿਲਾਸਫਰ ਤੇ ਸੁਧਾਰਕ ਅਤੇ ਅੰਗਰੇਜ ਵਪਾਰੀ ਮਾਲ ਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਨ ਤੇ ਬਾਈਕਾਟ ਨੂੰ ਰਾਜਨੀਤਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲਾ ਪਹਿਲਾ ਭਾਰਤੀ ਹੈ। ਤਦ ਹੀ ਤਾਂ ਕਿਹਾ ਹੈ ਸਤਿਗੁਰੂ ਰਾਮ ਸਿੰਘ ਜੀ ਹਨ ਭਾਰਤ ਦੇਸ਼ ਦੇ ਪਿਤਾਮਾ।

ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ।
ਥਲ ਤਾਪਹਿ ਸਰ ਭਾਰ ਸਾਧਨ ਬਿਨਉ ਕਰੈ।
ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ।।
ਸਾਚੈ ਮਹਿਲ ਰਹੈ ਬੈਰਾਗੀ ਆਵਣ ਦੇਹਿਤ ਆਵ।
ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲਾ ੧
ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਈ।।

## ਗੁਰਪੁਰਬ

ਸ਼ਹੀਦੀ ਸ੍ਰੀ ਸਤਿਗੁਰੂ ਅਰਜਨ ਦੇਵ ਜੀ — ੧੦ ਜੇਠ ੨੩ ਮਈ
ਅਵਤਾਰ ਸ੍ਰੀ ਸਤਿਗੁਰੂ ਹਰਿਗੋਬਿੰਦ ਸਾਹਿਬ — ੨੨ ਜੇਠ ੪ ਜੂਨ

## ਛੁਟੀਆਂ - ਦਿਨ ਦਿਹਾੜ

ਜਯੰਤੀ ਰਾਣਾ ਪ੍ਰਤਾਪ — ੯ ਜੇਠ ੨੨ ਮਈ
ਸ਼ਹੀਦੀ ਸਾਕਾ ਸ੍ਰੀ ਪਾਉਂਟਾ ਸਾਹਿਬ — ੯ ਜੇਠ ੨੨ਮਈ
ਯਾਤਰਾ ਸ੍ਰੀ ਹੇਮਕੁੰਟ ਸਾਹਿਬ ਸ਼ੁਰੂ — ੧੯ ਜੇਠ ੧ ਜੂਨ
ਜਨਮ ਭਗਤ ਕਬੀਰ ਜੀ — ੨੧ ਜੇਠ ੩ ਜੂਨ

| | |
|---|---|
| ਨਾਨਕ ਸ਼ਾਹੀ ਸੰਮਤ | ੫੩੬ |
| ਖਾਲਸਾ ਸੰਮਤ | ੩੦੬ |
| ਨਾਮਧਾਰੀ ਸੰਮਤ | ੧੮੯ |
| ਬਿਕਰਮੀ ਸੰਮਤ | ੨੦੬੧ |
| ਈਸਵੀ ਧਨ | ੨੦੦੪ |

# ਜੇਠ
# ੨੦੬੧
# MAY - JUNE 2004

ਸੰਗਰਾਂਦ - ੧ ਜੇਠ ੧੪ ਮਈ
ਪੂਰਨਮਾਸੀ - ੨੧ ਜੇਠ ੩ ਜੂਨ
ਮਸਿਆ - ੬ ਜੇਠ ੧੯ ਮਈ
ਪੰਚਮੀ - ੧੧ ਜੇਠ ੨੪ ਮਈ

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
| | ੧ ਮਈ ੧੪ ਜੇਠ ਵਦੀ ੧੧ | ੨ ਮਈ ੧੫ ਜੇਠ ਵਦੀ ੧੨ | ੩ ਮਈ ੧੬ ਜੇਠ ਵਦੀ ੧੩ | ੪ ਮਈ ੧੭ ਜੇਠ ਵਦੀ ੧੩ | ੫ ਮਈ ੧੮ ਜੇਠ ਵਦੀ ੧੪ | ੬ ਮਈ ੧੯ ਜੇਠ ਵਦੀ ਮਸਿਆ |
| ੭ ਮਈ ੨੦ ਜੇਠ ਸੁਦੀ ੧ | ੮ ਮਈ ੨੧ ਜੇਠ ਸੁਦੀ ੨ | ੯ ਮਈ ੨੨ ਜੇਠ ਸੁਦੀ ੩ | ੧੦ ਮਈ ੨੩ ਜੇਠ ਸੁਦੀ ੪ | ੧੧ ਮਈ ੨੪ ਜੇਠ ਸੁਦੀ ੫ | ੧੨ ਮਈ ੨੫ ਜੇਠ ਸੁਦੀ ੬ | ੧੩ ਮਈ ੨੬ ਜੇਠ ਸੁਦੀ ੭ |
| ੧੪ ਮਈ ੨੭ ਜੇਠ ਸੁਦੀ ੮ | ੧੫ ਮਈ ੨੮ ਜੇਠ ਸੁਦੀ ੯ | ੧੬ ਮਈ ੨੯ ਜੇਠ ਸੁਦੀ ੧੦ | ੧੭ ਮਈ ੩੦ ਜੇਠ ਸੁਦੀ ੧੧ | ੧੮ ਮਈ ੩੧ ਜੇਠ ਸੁਦੀ ੧੨ | ੧੯ ਜੂਨ ੧ ਜੇਠ ਸੁਦੀ ੧੩ | ੨੦ ਜੂਨ ੨ ਜੇਠ ਸੁਦੀ ੧੪ |
| ੨੧ ਜੂਨ ੩ ਜੇਠ ਸੁਦੀ ਪੂਰਨਮਾਸੀ | ੨੨ ਜੂਨ ੪ ਹਾੜ ਵਦੀ ੧-੨ | ੨੩ ਜੂਨ ੫ ਹਾੜ ਵਦੀ ੩ | ੨੪ ਜੂਨ ੬ ਹਾੜ ਵਦੀ ੪ | ੨੫ ਜੂਨ ੭ ਹਾੜ ਵਦੀ ੫ | ੨੬ ਜੂਨ ੮ ਹਾੜ ਵਦੀ ੬ | ੨੭ ਜੂਨ ੯ ਹਾੜ ਵਦੀ ੭ |
| ੨੮ ਜੂਨ ੧੦ ਹਾੜ ਵਦੀ ੮ | ੨੯ ਜੂਨ ੧੧ ਹਾੜ ਵਦੀ ੯ | ੩੦ ਜੂਨ ੧੨ ਹਾੜ ਵਦੀ ੧੦ | ੩੧ ਜੂਨ ੧੩ ਹਾੜ ਵਦੀ ੧੧ | | | |

ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ।। ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ।। ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ।। ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ।। ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ।। ਜੋ ਪ੍ਰਭਿ ਕੀਤੇ ਆਪਣੇਸੇਹੀ ਕਹੀਅਹਿ ਧੰਨਿ। ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ।। ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ।। ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ।।੪।।

## ਭਾਰਤ ਦੇ ਮੌਸਮ

ਸ੍ਰੀ ਸਤਿਗੁਰ ਅਰਜਨ ਦੇਵ ਜੀ ਨੇ ਸਾਲ ਵਿਚ ਛੇ ਰੁੱਤਾਂ ਦਸੀਆਂ ਹਨ। ਜਿਵੇਂ ਕਿ "ਰੁਤੀ ਮਾਹ ਮੂਰਤ ਘੜੀ ਗੁਣ ਤਿਚਰੰਤ ਸੱਭਾਵੰਤ ਜੀਉ। ਚੇਤ ਅਤੇ ਵੈਸਾਖ।

੧. ਬਸੰਤ ਰੁੱਤ - ਚੇਤ ਅਤੇ ਵੈਸਾਖ
ਰੁੱਤਿ ਸਰਸ ਬਸੰਤ ਮਾਹ
ਚੇਤੁ ਵੈਸਾਖ ਸੁਖੇ ਮਾਸ ਜੀਉ।।
ਹਰਿ ਜੀਉ ਨਾਹੁ ਮਿਲਿਆ ਮਉਲਿਆ
ਮਨੁ ਤਨੁ ਸਾਸੁ ਜੀਉ।

੨. ਗ੍ਰਿਖਮ ਰੁੱਤ : ਜੇਠ ਅਤੇ ਹਾੜ
ਗ੍ਰਿਖਮ ਰੁਤ ਅਤਿ ਗੇਖੜੀ
ਜੇਠ ਅਖਾੜੈ ਘਾਮ ਜੀਉ।।
ਪ੍ਰੇਮ ਬਿਛੋਹੁ ਦੁਹਾਗਣੀ
ਦ੍ਰਿਸਟਿ ਨ ਕਰੀ ਰਾਮ ਜੀਓ।

੩. ਵਰਖਾ ਰੁੱਤ - ਸਾਉਣ ਅਤੇ ਭਾਦਰੋਂ
ਰੁਤਿ ਬਰਸੁ ਸੁਹੇਲੀਆ
ਸਾਵਣ ਭਾਦਤੋਂ ਅਨੰਦ ਜੀਉ।।
ਘਣ ਉਨਵਿ ਬਠੇ ਜਲ ਥਲ
ਪੂਰਿਆ ਕਰੰਦ ਜੀਉ।।

੪. ਸਰਦ ਰੁੱਤ - ਅੱਸੂ ਅਤੇ ਕੱਤਕ
ਰੁਤ ਸਰਦ ਅਡੰਬਰੋ
ਅਸੁ ਕਤਕੇ ਤਾਰੇ ਪਿਆਸ ਜੀਓ।

੫. ਸਿਸਰ ਰੁੱਤ : ਮੱਘਰ ਅਤੇ ਪੋਹ
ਰੁਤ ਸਿਸੀਅਰ ਸੀਤਲ
ਹਰਿ ਪ੍ਰਗਟੇ ਮੱਘਰ ਪੋਹਿ ਜੀਓ।।
ਜਲਨਿ ਬੜੀ ਦਰਸੁ ਪਾਇਆ
ਬਿਨਸੇ ਮਾਇਆ ਧ੍ਰੋਹ ਜੀਓ।।

੬. ਹਿਮ ਰੁੱਤ : ਮਾਘ ਅਤੇ ਫੱਗਣ
ਹਿਮਕਰ ਰੁਤਿ ਮਨਿ ਭਾਵਤੀ
ਮਾਘੁ ਫਗਣੁ ਗੁਣਵੰਤ ਜੀਓ
ਸਖੀ ਸਹੇਲੀ ਗਾਉ ਮੰਗਲ।
ਗ੍ਰਿਹਿ ਆਏ ਹਰਿ ਕੰਤੁ ਜੀਉ।।

ਆਸਾੜੁ ਭਲਾ ਸੂਰਜੁ ਗਗਨਿ ਤਪੈ॥
ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥
ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥
ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥
ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥
ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ॥

| | |
|---|---|
| ਨਾਨਕ ਸਾਹੀ ਸੰਮਤ | ੫੩੬ |
| ਖਾਲਸਾ ਸੰਮਤ | ੩੦੬ |
| ਨਾਮਧਾਰੀ ਸੰਮਤ | ੧੪੫ |
| ਬਿਕਰਮੀ ਸੰਮਤ | ੨੦੬੧ |
| ਈਸਵੀ ਸਨ | ੨੦੦੪ |

# ਹਾੜ
# ੨੦੬੧
# JUNE - JULY 2004

ਸੰਗਰਾਂਦ - ੧ ਹਾੜ ੧੪ ਜੂਨ
ਮਸਿਆ - ੪ ਹਾੜ ੧੭ ਜੂਨ
ਪੰਚਮੀ - ੧੦ ਹਾੜ ੨੩ ਜੂਨ
ਪੂਰਨਮਾਸੀ - ੨੯ ਹਾੜ ੨ ਜੁਲਾਈ

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
| ੩੨ ਜੁਲਾਈ ੧੫ ਸਾਵਣ ਵਦੀ ੧੩ | | | | ੧ ਜੂਨ ੧੪ ਹਾੜ ਵਦੀ ੧੨ | ੨ ਜੂਨ ੧੫ ਹਾੜ ਵਦੀ ੧੩ | ੩ ਜੂਨ ੧੬ ਹਾੜ ਵਦੀ ੧੪ |
| ੪ ਜੂਨ ੧੭ ਹਾੜ ਵਦੀ ਮਸਿਆ | ੫ ਜੂਨ ੧੮ ਹਾੜ ਸੁਦੀ ੧ | ੬ ਜੂਨ ੧੯ ਹਾੜ ਸੁਦੀ ੨ | ੭ ਜੂਨ ੨੦ ਹਾੜ ਸੁਦੀ ੨ | ੮ ਜੂਨ ੨੧ ਹਾੜ ਸੁਦੀ ੩ | ੯ ਜੂਨ ੨੨ ਹਾੜ ਸੁਦੀ ੪ | ੧੦ ਜੂਨ ੨੩ ਹਾੜ ਸੁਦੀ ੫ |
| ੧੧ ਜੂਨ ੨੪ ਹਾੜ ਸੁਦੀ ੬ | ੧੨ ਜੂਨ ੨੫ ਹਾੜ ਸੁਦੀ ੭ | ੧੩ ਜੂਨ ੨੬ ਹਾੜ ਸੁਦੀ ੮ | ੧੪ ਜੂਨ ੨੭ ਹਾੜ ਸੁਦੀ ੯ | ੧੫ ਜੂਨ ੨੮ ਹਾੜ ਸੁਦੀ ੧੦ | ੧੬ ਜੂਨ ੨੯ ਹਾੜ ਸੁਦੀ ੧੧-੧੨ | ੧੭ ਜੂਨ ੩੦ ਹਾੜ ਸੁਦੀ ੧੩ |
| ੧੮ ਜੁਲਾਈ ੧ ਹਾੜ ਸੁਦੀ ੧੪ | ੧੯ ਜੁਲਾਈ ੨ ਹਾੜ ਸੁਦੀ ਪੂਰਨਮਾਸ਼ੀ | ੨੦ ਜੁਲਾਈ ੩ ੫ ਸਾਵਣ (ਸ) ਵਦੀ ੧ | ੨੧ ਜੁਲਾਈ ੪ ੫ ਸਾਵਣ (ਸ) ਵਦੀ ੨ | ੨੨ ਜੁਲਾਈ ੫ ੫ ਸਾਵਣ (ਸ) ਵਦੀ ੩, ੪ | ੨੩ ਜੁਲਾਈ ੬ ੫ ਸਾਵਣ (ਸ) ਵਦੀ ੫ | ੨੪ ਜੁਲਾਈ ੭ ੫ ਸਾਵਣ (ਸ) ਵਦੀ ੬ |
| ੨੫ ਜੁਲਾਈ ੮ ੫ ਸਾਵਣ (ਸ) ਵਦੀ ੭ | ੨੬ ਜੁਲਾਈ ੯ ੫ ਸਾਵਣ (ਸ) ਵਦੀ ੮ | ੨੭ ਜੁਲਾਈ ੧੦ ੫ ਸਾਵਣ (ਸ) ਵਦੀ ੯ | ੨੮ ਜੁਲਾਈ ੧੧ ੫ ਸਾਵਣ (ਸ) ਵਦੀ ੧੦ | ੨੯ ਜੁਲਾਈ ੧੨ ੫ ਸਾਵਣ (ਸ) ਵਦੀ ੧੧ | ੩੦ ਜੁਲਾਈ ੧੩ ੫ ਸਾਵਣ (ਸ) ਵਦੀ ੧੧ | ੩੧ ਜੁਲਾਈ ੧੪ ੫ ਸਾਵਣ (ਸ) ਵਦੀ ੧੨ |

## ਗੁਰਪੁਰਬ

ਜੋਤੀ ਜੋਤ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ
੧ ਹਾੜ ੧੪ ਜੂਨ

ਸ਼ਸਤਰ ਧਾਰਨ ਸ੍ਰੀ ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ
੧੫ ਹਾੜ ੨੮ ਜੂਨ

ਅਵਤਾਰ ਸ੍ਰੀ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ
੨੧ ਹਾੜ ੧੦ ਜੁਲਾਈ

## ਛੁਟੀਆਂ - ਦਿਨ ਦਿਹਾੜ

ਜਨਮ ਸਾਹਿਬਜ਼ਾਦਾ ਫਤਹਿ ਸਿੰਘ ਜੀ
੧ ਹਾੜ ੧੪ ਜੂਨ

ਰਥ ਯਾਤਰਾ ਸ੍ਰੀ ਜਗਨ ਨਾਥ ਪੁਰੀ
੬ ਹਾੜ ੧੯ ਜੂਨ

ਵਿਦਿਅਕ ਸਮੇਲਣ ਸ੍ਰੀ ਭੈਣੀ ਸਾਹਿਬ
੧੦-੧੭ ਹਾੜ ੨੩ ਤੋਂ ੩੦ ਜੂਨ

ਬਰਸੀ ਮਹਾਰਾਜਾ ਰਣਜੀਤ ਸਿੰਘ ਜੀ
੧੫ ਹਾੜ ੨੯ ਜੂਨ

ਵਿਆਹ ਸ੍ਰੀ ਸਤਿਗੁਰ ਅਰਜਨ ਦੇਵ ਜੀ
੨੧-੨੩ ਹਾੜ ੪-੬ ਜੁਲਾਈ

ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥ ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥ ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥ ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥ ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥ ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥ ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥ ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥੫॥

## ਸ਼ਹੀਦ ਭਗਤ ਸਿੰਘ ਦੇ ਵਿਚਾਰ

ਸ਼ਹੀਦ ਭਗਤ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ ਤੋਂ ਪ੍ਰੇਰਨਾ ਲੈ ਕੇ ਭਾਰਤ ਦੀ ਅਜ਼ਾਦੀ ਦੇ ਸੰਗਰਾਮ ਵਿਚ ਕੁੱਦ ਕੇ ਹੀ ਸ਼ਹੀਦੀ ਦਾ ਦਾਨ ਪਰਾਪਤ ਕੀਤਾ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਨਾ-ਮਿਲਵਰਤਨ ਦੀ ਲਹਿਰ ਬਾਬਤ ਕੁਝ ਸ਼ਬਦ, ਸ਼ਹੀਦ ਭਗਤ ਸਿੰਘ ਜੀ ਲਿਖਦੇ ਹਨ :

"ਉਹਨਾਂ (ਸਤਿਗੁਰੂ ਰਾਮ ਸਿੰਘ ਜੀ) ਉਸ ਵੇਲੇ ਨਾ-ਮਿਲਵਰਤਨ ਲਹਿਰ ਦਾ ਪ੍ਰਚਾਰ ਸ਼ੁਰੂ ਕੀਤਾ, ਜੋ ੧੯੨੦ ਵਿਚ ਮਹਾਤਮਾ ਗਾਂਧੀ ਜੀ ਨੇ ਕੀਤਾ ਸੀ। ਉਹਨਾਂ (ਸਤਿਗੁਰੂ ਰਾਮ ਸਿੰਘ ਜੀ) ਦੀ ਨਾ-ਮਿਲਵਰਤਨ ਲਹਿਰ ਮਹਾਤਮਾ ਗਾਂਧੀ ਦੀ ਨਾ-ਮਿਲਵਰਤਨ ਨਾਲੋਂ ਕਈ ਗੱਲਾਂ ਵਿਚ ਵਧ ਕੇ ਸੀ। ਅਦਾਲਤਾਂ ਦਾ ਬਾਈਕਾਟ, ਆਪਣੀਆਂ ਪੰਚਾਇਤਾਂ ਦੀ ਕਾਇਮੀ, ਸਰਕਾਰੀ ਤਾਲੀਮ ਦਾ ਬਾਈਕਾਟ, ਵਿਦੇਸ਼ੀ ਸਰਕਾਰ ਦੇ ਬਾਈਕਾਟ ਦੇ ਨਾਲ ਨਾਲ ਰੇਲ, ਤਾਰ ਤੇ ਡਾਕ ਦੇ ਬਾਈਕਾਟ ਦਾ ਵੀ ਪੂਰਾ ਪਰਚਾਰ ਕੀਤਾ। ਉਸ ਵੇਲੇ ਦੇਸ਼ ਇਨ੍ਹਾਂ ਸਾਹਸਤਹੀਣ ਹੋ ਗਿਆ ਸੀ ਕਿ ਉਨ੍ਹਾਂ ਦੇ ਬਾਈਕਾਟ ਦੀ ਗੱਲ ਸੋਚੀ ਹੀ ਨਹੀ ਜਾ ਸਕਦੀ ਸੀ।
(ਮਹਾਨ ਕੂਕਾ ਲਹਿਰ ਵਿਚੋਂ)

ਸਾਵਣਿ ਸਰਧ ਮਨਾ ਘਣ ਵਰਸਹਿ ਰੁਤਿ ਆਏ।।
ਪੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ।।
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ।।
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ।।
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ।
ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ।।

| | |
|---|---|
| ਨਾਨਕ ਸ਼ਾਹੀ ਸੰਮਤ | ੫੩੬ |
| ਖਾਲਸਾ ਸੰਮਤ | ੩੦੬ |
| ਨਾਮਧਾਰੀ ਸੰਮਤ | ੧੪੫ |
| ਬਿਕਰਮੀ ਸੰਮਤ | ੨੦੬੧ |
| ਈਸਵੀ ਸੰਨ | ੨੦੦੪ |

# ਸਾਵਣ
## ੨੦੬੧
## JULY - AUGUST 2004

ਸੰਗਰਾਂਦ - ੧ ਸਾਵਣ ੧੬ ਜੁਲਾਈ
ਮਸਿਆ - ੨ ਸਾਵਣ ੧੭ ਜੁਲਾਈ
੩੧ ਸਾਵਣ ੧੫ ਅਗਸਤ
ਪੂਰਨਮਾਸੀ - ੧੬ ਸਾਵਣ ੩੧ ਜੁਲਾਈ
ਪੰਚਮੀ - ੭ ਸਾਵਣ ੨੨ ਜੁਲਾਈ

ਛੁਟੀਆਂ - ਦਿਨ ਦਿਹਾੜ

ਜਨਮ ਸਾਹਿਬਜ਼ਾਦਾ ਫਤਹਿ ਸਿੰਘ ਜੀ
੧੨ ਸਾਵਣ ੨੭ ਜੁਲਾਈ

ਸ਼ਹੀਦੀ ਦਿਨ ਸ. ਊਧਮ ਸਿੰਘ ਜੀ
੧੬ ਸਾਵਣ ੩੧ ਜੁਲਾਈ

ਮੇਲਾ ਨਾਮਧਾਰੀ ਸ਼ਹੀਦ ਰਾਇ ਕੋਟ
੨੧ ਸਾਵਣ ੫ ਅਗਸਤ

ਅਜਾਦੀ ਦਿਵਸ
੩੧ ਸਾਵਣ ੧੫ ਅਗਸਤ

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
| | ੧ ਜੁਲਾਈ ੧੬ ੫ ਸਾਵਣ (ਸ) ਵਦੀ ੧੪ | ੨ ਜੁਲਾਈ ੧੭ ੫ ਸਾਵਣ (ਸ) ਵਦੀ ਮਸਿਆ | ੩ ਜੁਲਾਈ ੧੮ ੫ ਸਾਵਣ (ਸ) ਸੁਦੀ ੧ | ੪ ਜੁਲਾਈ ੧੯ ੫ ਸਾਵਣ (ਸ) ਸੁਦੀ ੨ | ੫ ਜੁਲਾਈ ੨੦ ੫ ਸਾਵਣ (ਸ) ਸੁਦੀ ੩ | ੬ ਜੁਲਾਈ ੨੧ ੫ ਸਾਵਣ (ਸ) ਸੁਦੀ ੪ |
| ੭ ਜੁਲਾਈ ੨੨ ੫ ਸਾਵਣ (ਸ) ਸੁਦੀ ੫ | ੮ ਜੁਲਾਈ ੨੩ ੫ ਸਾਵਣ (ਸ) ਸੁਦੀ ੬ | ੯ ਜੁਲਾਈ ੨੪ ੫ ਸਾਵਣ (ਸ) ਸੁਦੀ ੭ | ੧੦ ਜੁਲਾਈ ੨੫ ੫ ਸਾਵਣ (ਸ) ਸੁਦੀ ੮ | ੧੧ ਜੁਲਾਈ ੨੬ ੫ ਸਾਵਣ ਸੁਦੀ ੯ | ੧੨ ਜੁਲਾਈ ੨੭ ੫ ਸਾਵਣ (ਸ) ਸੁਦੀ ੯ | ੧੩ ਜੁਲਾਈ ੨੮ ੫ ਸਾਵਣ (ਸ) ਸੁਦੀ ੧੦ |
| ੧੪ ਜੁਲਾਈ ੨੯ ੫ ਸਾਵਣ (ਸ) ਸੁਦੀ ੧੧ | ੧੫ ਜੁਲਾਈ ੩੦ ੫ ਸਾਵਣ (ਸ) ਸੁਦੀ ੧੨, ੧੩ | ੧੬ ਜੁਲਾਈ ੩੧ ੫ ਸਾਵਣ (ਸ) ਸੁਦੀ ਪੂਰਨਮਾਸੀ | ੧੭ ਅਗਸਤ ੧ ਦੂ ਸਾਵਣ (ਅ) ਵਦੀ ੧ | ੧੮ ਅਗਸਤ ੨ ਦੂ ਸਾਵਣ (ਅ) ਵਦੀ ੨ | ੧੯ ਅਗਸਤ ੩ ਦੂ ਸਾਵਣ (ਅ) ਵਦੀ ੩ | ੨੦ ਅਗਸਤ ੪ ਦੂ ਸਾਵਣ (ਅ) ਵਦੀ ੪ |
| ੨੧ ਅਗਸਤ ੫ ਦੂ ਸਾਵਣ (ਅ) ਵਦੀ ੫ | ੨੨ ਅਗਸਤ ੬ ਦੂ ਸਾਵਣ (ਅ) ਵਦੀ ੬ | ੨੩ ਅਗਸਤ ੭ ਦੂ ਸਾਵਣ (ਅ) ਵਦੀ ੭ | ੨੪ ਅਗਸਤ ੮ ਦੂ ਸਾਵਣ (ਅ) ਵਦੀ ੮ | ੨੫ ਅਗਸਤ ੯ ਦੂ ਸਾਵਣ (ਅ) ਵਦੀ ੯ | ੨੬ ਅਗਸਤ ੧੦ ਦੂ ਸਾਵਣ (ਅ) ਵਦੀ ੧੦ | ੨੭ ਅਗਸਤ ੧੧ ਦੂ ਸਾਵਣ (ਅ) ਵਦੀ ੧੧ |
| ੨੮ ਅਗਸਤ ੧੨ ਦੂ ਸਾਵਣ (ਅ) ਵਦੀ ੧੨ | ੨੯ ਅਗਸਤ ੧੩ ਦੂ ਸਾਵਣ (ਅ) ਵਦੀ ੧੩ | ੩੦ ਅਗਸਤ ੧੪ ਦੂ ਸਾਵਣ (ਅ) ਵਦੀ ੧੪ | ੩੧ ਅਗਸਤ ੧੫ ਦੂ ਸਾਵਣ (ਅ) ਵਦੀ ਮਸਿਆ | | | |

ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ।। ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ।। ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ। ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ।। ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ।। ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ।। ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ।। ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ।। ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ।।੬।।

੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ।।

ਸਿਰ ਦਰਦ - ਉਲਾ ਦੀ ਦਵਾਈ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਾ ਵਿੱਚੋ ੫੭ ਪਹਿਲੇ ਸਰਨਾਇ ਲੈ ਲੈਣੀ। ਅਛੀ ਚੰਗੀ ਕੁਟ ਕੇ ਕਪੜਛਾਣ ਕਰਿ ਲੈਣੀ ਨਾਲੇ ਧਣੀਆ ਲੈ ਕੇ ਜੁਦਾ ਕੁਟਕੇ ਕਪੜਿ ਛਾਣ ਕਰ ਲੈਣਾ। ਲਿਖਾ ਤਾ ਹੈ ਲਉ ਮਾਸੇ ਸਰਨਾਇ, ਨਵੁ ਮਾਸੇ ਧਣਆ ਰਲਾ ਕੇ ਫਕੀ ਲੈਣੀ ਸਵੇਰੇ ਨ੍ਹਾ ਕੇ ਪਾਣ. ਦੇ ਘੁਟ ਨਾਲ ਲੰਘਾ ਲੈਣੀ। ਜਾਂ ਛੇਛੇ ਮਾਪੇ ਲੈਣੀ, ਜੇ ਨਉ ਨਓ ਮਾਪੇ ਨਾ ਸਰੀਰ ਝਲੇ , ਸਤਿ ਸਤਿ ਆਸੇ ਤਾਈ, ਪਰੁ ਲਿਖਾ ਹੈ ਨਉ ਮਾਸੇ ਧਰ ਨਾਇ।। ਫਿਰ ਜਿਤਨੀ ਮਾਫਕੁ ਹੋਵੇ ਉਹਨੀ ਲੈ ਲੈਣੀ, ਇਕੀ ਦਿਨ ਲੈਣੀ। ਫੇਰ ਇਕੀ ਦਿਨ ਛਡਕੇ ਧਣੀਆ ਨਾਲ ਲੈਣੀ, ਫੇਰ ਮਖਣੀ ਨਾਲ ਖਾਣੀ। ਜੇ ਫਾਇਦਾ ਹੋਵੇ ਤਾਂ ਇਕੀ ਦਿਨ ਛਡਕੇ ਫੇਰੇ ਏਸੇ ਤਰ੍ਹਾਂ, ਇਕੀ ਦਿਨ ਲੈਣੀ ਅਰ ਕੰਮ ਨਾ ਕੁਝ ਕਰਨਾ ਕੁਝ ਜੋਰ ਦਾ। ਭਜਨ ਬਾਣੀ ਕਰਨਾ, ਖਾਣਾ ਦਾਲ ਫੁਲਕਾ ਅਰੁ ਰਾਤ ਨੂੰ ਸੇਰ ਦੁਧ ਪੀਣਾ। ਲਸੀ ਨਹੀ ਪੀਣੀ, ਦਹੀ ਬੀ ਨਹੀ ਖਾਣਾ, ਖਟਿਆਈ ਨਹੀ ਖਾਣੀ, ਕਚਾ ਮਿਠਾ ਨਹੀ ਖਾਣਾ,। ਛੋਲਿਆਂ ਦੀ ਦਾਲ ਨਹੀ ਖਾਣੀ ਜੁਆਰ ਮੱਕੀ ਦੀ ਰੋਟੀ ਨਹੀ ਖਾਣੀ। ਘਿਉ ਖਾਣਾ ਰੋਟੀ ਦਾਲ ਨਾਲ। ਇਹ ਦੁਆਹੀ ਉਲਾਂ ਦੀ, ਸਿਰ ਦੁਖਣ ਦੀ, ਨਜਰ ਦੀ ਵੀ ਹੈ ਤਾਂ ਅਛੀ ਅਗੇ ਫਾਇਦਾ ਤਾਂ ਗੁਰੂ ਸਾਹਿਬ ਨੇ ਕਰਨਾ ਹੈ।

ਚੇਤ ਧੁਦੀ ੧੧ ਸਮਤ ੧੯੩੭
੨੧ ਅਪ੍ਰੈਲ ੧੮੮੦ ਈਸਵੀ
ਦਿਨ ਬੁਧਵਾਰ

ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ
ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁਮਾਣੀ
ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥
ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥
ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ
ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥

| | |
|---|---|
| ਨਾਨਕ ਸਾਹੀ ਸੰਮਤ | ੫੩੬ |
| ਖਾਲਸਾ ਸੰਮਤ | ੩੦੬ |
| ਨਾਮਧਾਰੀ ਸੰਮਤ | ੧੩੯ |
| ਬਿਕਰਮੀ ਸੰਮਤ | ੨੦੬੧ |
| ਈਸਵੀ ਧਨ | ੨੦੦੪ |




# ਭਾਦਰੋਂ ੨੦੬੧
# AUGUST - SEPT. 2004

ਸੰਗਰਾਂਦ - ੧ ਭਾਦਰੋਂ ੧੬ ਅਗਸਤ
ਮਸਿਆ - ੧ ਭਾਦਰੋਂ ੧੬ ਅਗਸਤ
੩੦ ਭਾਦਰੋਂ ੧੪ ਸੰਤਬਰ
ਪੰਚਮੀ - ੬ ਭਾਦਰੋਂ ੨੧ ਅਗਸਤ
ਪੂਰਨਮਾਸੀ - ੧੫ ਭਾਦਰੋਂ ੩੦ ਅਗਸਤ

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
|  |  |  |  | ੧ ਅਗਸਤ ੧੬ ਦੂ ਸਾਵਣ ਵਦੀ (ਅ) ਮਸਿਆ | ੨ ਅਗਸਤ ੧੭ ਦੂ ਸਾਵਣ (ਅ) ਸੁਦੀ ੧ | ੩ ਅਗਸਤ ੧੮ ਦੂ ਸਾਵਣ (ਅ) ਸੁਦੀ ੨ |
| ੪ ਅਗਸਤ ੧੯ ਦੂ ਸਾਵਣ (ਸ) ਸੁਦੀ ੩ | ੫ ਅਗਸਤ ੨੦ ਦੂ ਸਾਵਣ (ਸ) ਸੁਦੀ ੪ | ੬ ਅਗਸਤ ੨੧ ਦੂ ਸਾਵਣ (ਸ) ਸੁਦੀ ੫ | ੭ ਅਗਸਤ ੨੨ ਦੂ ਸਾਵਣ (ਸ) ਸੁਦੀ ੬,੭ | ੮ ਅਗਸਤ ੨੩ ਦੂ ਸਾਵਣ (ਸ) ਸੁਦੀ ੮ | ੯ ਅਗਸਤ ੨੪ ਦੂ ਸਾਵਣ (ਸ) ਸੁਦੀ ੯ | ੧੦ ਅਗਸਤ ੨੫ ਦੂ ਸਾਵਣ (ਸ) ਸੁਦੀ ੧੦ |
| ੧੧ ਅਗਸਤ ੨੬ ਦੂ ਸਾਵਣ (ਸ) ਸੁਦੀ ੧੧ | ੧੨ ਅਗਸਤ ੨੭ ਦੂ ਸਾਵਣ (ਸ) ਸੁਦੀ ੧੨ | ੧੩ ਅਗਸਤ ੨੮ ਦੂ ਸਾਵਣ (ਸ) ਸੁਦੀ ੧੩ | ੧੪ ਅਗਸਤ ੨੯ ਦੂ ਸਾਵਣ (ਸ) ਸੁਦੀ ੧੪ | ੧੫ ਅਗਸਤ ੩੦ ਦੂ ਸਾਵਣ (ਸ) ਸੁਦੀ ਪੂਰਨਮਾਸੀ ਵਦੀ ੧ | ੧੬ ਅਗਸਤ ੩੧ ਭਾਦਰੋਂ ਵਦੀ ੨ | ੧੭ ਸਤੰਬਰ ੧ ਭਾਦਰੋਂ ਵਦੀ ੩ |
| ੧੮ ਸਤੰਬਰ ੨ ਭਾਦਰੋਂ ਵਦੀ ੪ | ੧੯ ਸਤੰਬਰ ੩ ਭਾਦਰੋਂ ਵਦੀ ੫ | ੨੦ ਸਤੰਬਰ ੪ ਭਾਦਰੋਂ ਵਦੀ ੬ | ੨੧ ਸਤੰਬਰ ੫ ਭਾਦਰੋਂ ਵਦੀ ੭ | ੨੨ ਸਤੰਬਰ ੬ ਭਾਦਰੋਂ ਵਦੀ ੭ | ੨੩ ਸਤੰਬਰ ੭ ਭਾਦਰੋਂ ਵਦੀ ੮ | ੨੪ ਸਤੰਬਰ ੮ ਭਾਦਰੋਂ ਵਦੀ ੯ |
| ੨੫ ਸਤੰਬਰ ੯ ਭਾਦਰੋਂ ਵਦੀ ੧੦ | ੨੬ ਸਤੰਬਰ ੧੦ ਭਾਦਰੋਂ ਵਦੀ ੧੧ | ੨੭ ਸਤੰਬਰ ੧੧ ਭਾਦਰੋਂ ਵਦੀ ੧੨ | ੨੮ ਸਤੰਬਰ ੧੨ ਭਾਦਰੋਂ ਵਦੀ ੧੩ | ੨੯ ਸਤੰਬਰ ੧੩ ਭਾਦਰੋਂ ਵਦੀ ੧੪ | ੩੦ ਸਤੰਬਰ ੧੪ ਭਾਦਰੋਂ ਵਦੀ ਮਸਿਆ | ੩੧ ਸਤੰਬਰ ੧੫ ਭਾਦਰੋਂ ਸੁਦੀ ੧ |

## ਗੁਰ ਪੁਰਬ

ਜੋਤੀ ਜੋਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ — ੫ ਭਾਦਰੋਂ ੨੦ ਅਗਸਤ
ਗੁਰਆਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ — ੫ ਭਾਦਰੋਂ ੨੦ ਅਗਸਤ
ਪਹਿਲਾ ਪਰਕਾਸ਼ੁ ਆਦਿ ਸ੍ਰੀ ਗ੍ਰੰਥ ਸਾਹਿਬ — ੩੧ ਭਾਦਰੋਂ ੧੫ ਸਤੰਬਰ
ਜਨਮ ਦਿਨ ਮਾਤਾ ਭੁਪਿੰਦਰ ਕੌਰ ਜੀ — ੩੧ ਭਾਦਰੋਂ ੧੫ ਸਤੰਬਰ

## ਛੁਟੀਆਂ - ਦਿਨ ਦਿਹਾੜ

ਸ੍ਰੀ ਕ੍ਰਿਸ਼ਨ ਜਨਮ ਅਸ਼ਟਮੀ — ੭, ੮ ਭਾਦਰੋਂ ੨੨-੨੩ ਅਗਸਤ
ਮੇਲਾ ਸ਼ਹੀਦੀ ਸੰਤ ਕਰਮ ਸਿੰਘ ਜੀ ਨਾਮਧਾਰੀ — ੧੪-੧੫ ਭਾਦਰੋਂ ੧੬-੩੦ ਅਗਸਤ
ਮੇਲਾ ਬਾਬਾ ਬਕਾਲੇ — ੧੫ ਭਾਦਰੋਂ ੩੦ ਅਗਸਤ
ਰਖੜੀ ਜਨਮ ਅਸ਼ਟਮੀ — ੧੫ ਭਾਦਰੋਂ ੧ ਸਤੰਬਰ
ਮੇਲਾ ਨਾਮਧਾਰੀ ਅੰਮ੍ਰਿਤਸਰ ੩੧ ਭਾਦਰੋਂ ੧੫ ਸਤੰਬਰ
ਜਨਮ ਦਿਨ ਸ੍ਰੀ ਹਜ਼ਰਤ ਅਲੀ ਜੀ — ੩੧ ਭਾਦਰੋਂ ੧੫ ਸਤੰਬਰ

ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥ ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥ ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥ ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥ ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥ ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥ ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥ ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥੭॥

੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## ਭਾਰਤ ਦੇ ਈਸਾ ਵੇਖੋ

ਬ੍ਰਿਟਿਸ਼ ਸਰਕਾਰ ਵਲੋਂ ੧੭-੧੮ ਜਨਵਰੀ ੧੮੭੨ ਨੂੰ ਮਲੇਰ ਕੋਟਲਾ ਵਿਖੇ ੬੬ ਨਾਮਧਾਰੀ ਸਿੰਘਾਂ ਨੂੰ ਤੋਪਾਂ ਰਾਹੀਂ ਤੂੰਬਾ ਤੂੰਬਾ ਕਰਕੇ ਸ਼ਹੀਦ ਕਰਨ ਦੀ ਘਟਨਾ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਦਾ ਇਕ ਗੌਰਵਮਈ ਅਧਿਆਏ ਹੈ। ਇਕ ਅੰਗ੍ਰੇਜ਼ ਸਰ ਹੈਨਰੀ ਕਾਟਨ, ਜਿਸ ਨੇ ਇਹ ਨਜ਼ਾਰਾ ਅੱਖੀਂ ਡਿੱਠਾ ਸੀ, ਆਪਣੀ ਜੀਵਨ ਕਥਾ ਵਿਚ ਲਿਖਦਾ ਹੈ ਕਿ ਮੈਂ ਸਾਰੀ ਉਮਰ ਵਿਚ ਕਦੇ ਕੋਈ ਐਹੋ ਜਿਹਾ ਜ਼ੁਲਮ ਨਹੀਂ ਤਕਿਆ। ਪ੍ਰੰਤੂ ਇਹ ਸਭ ਕੁਝ ਹੁੰਦਿਆਂ ਹੋਇਆ ਵੀ ਕੂਕਾ ਲਹਿਰ ਨਾ ਕੁਚਲੀ ਗਈ, ਸਗੋਂ ਕੁਝ ਹੀ ਵਰ੍ਹਿਆਂ ਮਗਰੋਂ ਇਹ ਫਿਰ ਠਾਠਾਂ ਮਾਰਨ ਲੱਗ ਗਈ। ਸਰ ਹੈਨਰੀ ਕਾਟਨ ਉਦੋਂ ਗਲ ਨੂੰ ਸਿਰੇ ਹੀ ਲਾ ਦਿੰਦਾ ਹੈ ਜਦੋਂ ਉਹ ਆਪਣੇ ਸਫ਼ਰਨਾਮੇ ਵਿਚ ਕੂਕਿਆਂ ਦੀ ਸ਼ਹਾਦਤ ਪ੍ਰਤੀ ਆਪਣਾ ਪ੍ਰਤੀਕਰਮ ਜ਼ਾਹਿਰ ਕਰਦਿਆਂ ਲਿਖਦਾ ਹੈ ਕਿ ਯੂਰਪ ਵਾਲੇ ਇਕ ਈਸਾ ਤੇ ਮਾਣ ਕਰਦੇ ਹਨ ਪਰ ਭਾਰਤ ਵਿਚ ਮੈਂ ਅਨੇਕਾਂ ਈਸਾ ਨਸ ਨਸ ਕੇ ਤੋਪਾਂ ਸਾਹਮਣੇ ਆਉਂਦੇ ਤੇ ਮੌਤ ਨੂੰ ਗਲਵਕੜੀ ਪਾਉਂਦੇ ਵੇਖੇ ਹਨ।"

ਧਨਵਾਦ ਸਹਿਤ
(ਗੁਰਮਤਿ ਪ੍ਰਕਾਸ਼ ਅਪ੍ਰੈਲ ੯੯ ਵਿਚੋਂ)

ਸਰ ਹੈਨਰੀ ਕਾਟਨ ਦੀ ਅੱਖੀ ਡਿੱਠੇ ਇਸ ਨਜ਼ਾਰੇ ਤੋਂ ਸਾਫ਼ ਪਤਾ ਲਗਦਾ ਹੈ ਕਿ ਕੂਕਿਆਂ ਨੂੰ ਤੋਪਾਂ ਨਾਲ ਨਹੀਂ ਸੀ ਬੰਨਿਆ ਸਗੋਂ ਆਪ ਹੀ ਨੱਸ ਨੱਸ ਕੇ ਤੋਪਾਂ ਅਗੇ ਸ਼ਹੀਦ ਹੋਣ ਗਏ ਸਨ।

ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ।।
ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ।।
ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ।।
ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ।।
ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ।।
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ।।

ਗੁਰ ਪੁਰਬ

ਗੁਰਆਈ ਸ੍ਰੀ ਸਤਿਗੁਰ ਅਰਜਨ ਦੇਵ ਜੀ — ੧ ਅਸੂ ੧੬ ਸਤੰਬਰ
ਗੁਰਆਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ — ੧ ਅਸੂ ੧੬ ਸਤੰਬਰ
ਜੋਤੀ ਜੋਤ ਸ੍ਰੀ ਸਤਿਗੁਰੂ ਰਾਮ ਦਾਸ ਜੀ — ੧੧ ਅਸੂ ੨੬ ਸਤੰਬਰ
ਜੋਤੀ ਜੋਤ ਸ੍ਰੀ ਸਤਿਗੁਰੂ ਅਮਰਦਾਸ ਜੀ — ੧੩ ਅਸੂ ੨੮ ਸਤੰਬਰ
ਗੁਰਆਈ ਸ੍ਰੀ ਸਤਿਗੁਰੂ ਅੰਗਦ ਦੇਵ ਜੀ — ੧੮ ਅਸੂ ੩ ਅਕਤੂਬਰ
ਜੋਤੀ ਜੋਤ ਸ੍ਰੀ ਸਤਿਗੁਰੂ ਨਾਨਕ ਦੇਵ ਜੀ — ੨੪ ਅਸੂ ੯ ਅਕਤੂਬਰ
ਬੰਦੀ ਛੋੜ ਦਿਵਸ ਸ੍ਰੀ ਸਤਗੁਰੂ ਹਰਿਗੋਬਿੰਦ ਜੀ — ੨੯ ਅਸੂ ੧੪ ਅਕਤੂਬਰ

ਛੁਟੀਆਂ - ਦਿਨ ਦਿਹਾੜ

ਨਾਮ ਪ੍ਰਯੋਗ ਸ੍ਰੀ ਭੈਣੀ ਸਾਹਿਬ — ੧-੩੦ ਅਸੂ ੧੬ ਸਤੰਬਰ ਤੋਂ ੧੫ ਅਕਤੂਬਰ
ਜਨਮ ਦਿਨ ਸ੍ਰੀ ਗਣੇਸ਼ ਜੀ — ੩ ਅਸੂ ੧੮ ਸਤੰਬਰ
ਅਨੰਤ ਚੌਦਾਂ — ੧੨ ਅਸੂ ੨੭ ਸਤੰਬਰ
ਸਰਾਧ ਸ਼ੁਰੂ — ੧੩ ਅਸੂ ੨੮ ਸਤੰਬਰ
ਜਨਮ ਦਿਨ ਸਾਹਿਬਜ਼ਾਦਾ ਜੁਝਾਰ ਸਿੰਘ ਜੀ — ੧੪ ਅਸੂ ੨੯ ਸਤੰਬਰ
ਜਨਮ ਦਿਨ ਮਹਾਤਮਾ ਗਾਂਧੀ — ੧੭ ਅਸੂ ੨ ਅਕਤੂਬਰ
ਜਨਮ ਦਿਨ ਲਾਲ ਬਹਾਦਰ ਸ਼ਾਸਤਰੀ — ੧੭ ਅਸੂ ੨ ਅਕਤੂਬਰ
ਸਰਾਧ ਖਤਮ — ੨੮ ਅਸੂ ੧੩ ਅਕਤੂਬਰ
ਨਰਾਤੇ ਸ਼ੁਰੂ — ੨੯ ਅਸੂ ੧੪ ਅਕਤੂਬਰ

| | |
|---|---|
| ਨਾਨਕ ਸ਼ਾਹੀ ਸੰਮਤ | ੫੩੬ |
| ਖਾਲਸਾ ਸੰਮਤ | ੩੦੬ |
| ਨਾਮਧਾਰੀ ਸੰਮਤ | ੧੮੯ |
| ਬਿਕਰਮੀ ਸੰਮਤ | ੨੦੬੧ |
| ਈਸਵੀ ਸਨ | ੨੦੦੪ |

# ਅਸੂ
# ੨੦੬੧
# SEPT. - OCTOBER 2004

ਸੰਗਰਾਂਦ - ੧ ਅਸੂ ੧੬ ਸਤੰਬਰ
ਮਸਿਆ - ੨੮ ਅਸੂ ੧੪ ਅਕਤੂਬਰ
ਪੂਰਨਮਾਸੀ - ੧੩ ਅਸੂ ੨੮ ਸਤੰਬਰ
ਪੰਚਮੀ - ੫ ਅਸੂ ੧੯ ਸਤੰਬਰ

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
| ੧<br>ਸਤੰਬਰ ੧੬<br>ਭਾਦਰੋਂ ਸੁਦੀ ੨ | ੨<br>ਸਤੰਬਰ ੧੭<br>ਭਾਦਰੋਂ ਸੁਦੀ ੩ | ੩<br>ਸਤੰਬਰ ੧੮<br>ਭਾਦਰੋਂ ਸੁਦੀ ੪ | ੪<br>ਸਤੰਬਰ ੧੯<br>ਭਾਦਰੋਂ ਸੁਦੀ ੫ | ੫<br>ਸਤੰਬਰ ੨੦<br>ਭਾਦਰੋਂ ਸੁਦੀ ੬ | ੬<br>ਸਤੰਬਰ ੨੧<br>ਭਾਦਰੋਂ ਸੁਦੀ ੭ | ੭<br>ਸਤੰਬਰ ੨੨<br>ਭਾਦਰੋਂ ਸੁਦੀ ੯ |
| ੮<br>ਸਤੰਬਰ ੨੩<br>ਭਾਦਰੋਂ ਸੁਦੀ ੧੦ | ੯<br>ਸਤੰਬਰ ੨੪<br>ਭਾਦਰੋਂ ਸੁਦੀ ੧੧ | ੧੦<br>ਸਤੰਬਰ ੨੫<br>ਭਾਦਰੋਂ ਸੁਦੀ ੧੨ | ੧੧<br>ਸਤੰਬਰ ੨੬<br>ਭਾਦਰੋਂ ਸੁਦੀ ੧੩ | ੧੨<br>ਸਤੰਬਰ ੨੭<br>ਭਾਦਰੋਂ ਸੁਦੀ ੧੪ | ੧੩<br>ਸਤੰਬਰ ੨੮<br>ਭਾਦਰੋਂ ਸੁਦੀ ਪੂਰਨਮਾਸੀ | ੧੪<br>ਸਤੰਬਰ ੨੯<br>ਅਸੂ ਵਦੀ ੧ |
| ੧੫<br>ਸਤੰਬਰ ੩੦<br>ਅਸੂ ਵਦੀ ੨ | ੧੬<br>ਅਕਤੂਬਰ ੧<br>ਅਸੂ ਵਦੀ ੩ | ੧੭<br>ਅਕਤੂਬਰ ੨<br>ਅਸੂ ਵਦੀ ੪ | ੧੮<br>ਅਕਤੂਬਰ ੩<br>ਅਸੂ ਵਦੀ ੫ | ੧੯<br>ਅਕਤੂਬਰ ੪<br>ਅਸੂ ਵਦੀ ੬ | ੨੦<br>ਅਕਤੂਬਰ ੫<br>ਅਸੂ ਵਦੀ ੭ | ੨੧<br>ਅਕਤੂਬਰ ੬<br>ਅਸੂ ਵਦੀ ੮ |
| ੨੨<br>ਅਕਤੂਬਰ ੭<br>ਅਸੂ ਵਦੀ ੯ | ੨੩<br>ਅਕਤੂਬਰ ੮<br>ਅਸੂ ਵਦੀ ੧੦ | ੨੪<br>ਅਕਤੂਬਰ ੯<br>ਅਸੂ ਵਦੀ ੧੧ | ੨੫<br>ਅਕਤੂਬਰ ੧੦<br>ਅਸੂ ਵਦੀ ੧੨ | ੨੬<br>ਅਕਤੂਬਰ ੧੧<br>ਅਸੂ ਵਦੀ ੧੩ | ੨੭<br>ਅਕਤੂਬਰ ੧੨<br>ਅਸੂ ਵਦੀ ੧੪ | ੨੮<br>ਅਕਤੂਬਰ ੧੩<br>ਅਸੂ ਵਦੀ ੧੫ |
| ੨੯<br>ਅਕਤੂਬਰ ੧੪<br>ਅਸੂ ਵਦੀ ਮਸਿਆ | ੩੦<br>ਅਕਤੂਬਰ ੧੫<br>ਅਸੂ ਸੁਦੀ ੧, ੨ |  |  |  |  |  |

ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ।। ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ।। ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ।। ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ।। ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ।। ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ।। ਜੋ ਹਰਿ ਕੰਤ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ।। ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ।। ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ।।

ਨਸ਼ੇ ਛੱਡੋ ਕੋਹੜ ਵੱਢੋ

ਗੁਰਸਿੱਖ ਨੂੰ ਮਾਸ ਸ਼ਰਾਬ, ਤਮਾਕੂ ਪਾਨ ਮਸਾਲਾ, ਜੂਆ, ਚੋਰੀ ਯਾਰੀ ਆਦਿ ਤੋਂ ਦੂਰ ਰਹਿਣਾ ਚਾਹੀਦਾ ਹੈ। ਗੁਰਬਾਣੀ ਵਿਚ ਇਸਦੇ ਵਰਤਨ ਦੀ ਮਨਾਹੀ ਹੈ।

ਮਾਸ : ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਹਿ।। ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਹਿ।।

ਸ਼ਰਾਬੀ : ਸੁਰਸਰੀ ਸਲਲ ਕ੍ਰਿਤ ਬਾਰੁਨੀਰੇ ਸੰਤ ਜਨ ਕਰਤ ਨਹੀ ਪਾਨੰ। ਪਨਾ ੧੨੯੩

ਸ਼ਰਾਬ ਜੇਕਰ ਗੰਗਾ ਜਲ ਦੀ ਬੀਬਣੀ ਹੋਈ ਹੋਵੇ ਤਾਂ ਵੀ ਸੰਤ ਮਹਾਤਮਾ ਇਸ ਦਾ ਪ੍ਰਯੋਗ ਨਹੀ ਕਰਦੇ।

ਆਤਮਕ, ਮਾਨਸਿਕ, ਸਦਾਚਾਰਕ ਪ੍ਰਦੂਸ਼ਨ ਲਈ ਸ਼ਰਾਬ ਜ਼ਿੰਮੇਵਾਰ ਹੈ।

ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ।

ਤਮਾਕੂ : ਸ਼ਰਾਬ ਤੰਬਾਕੂ ਜੂਆ ਯਾਰੀ ਇਨ ਸੇ ਹੋ ਸੰਗਤ ਖੋਟੀ ਸਤ ਪਰਕਰੇ। (ਧੰਸਬਲੀ ਕੇਸਰ ਸਿੰਘ ਛਿਬਰ)

ਜੂਆ : ਜੂਆ ਖੇਲੇ ਮਦ ਪੀਵੇ ਸੋ ਨਰਕ ਮੇ ਜਾਵੇ।। (ਰਹਿਤਨਾਮਾ ਭਾਈ ਦਇਆ ਸਿੰਘ)

ਪਾਨ : ਪਾਨ ਸੁਪਾਰੀ ਖਾਂਦਿਆਂ, ਮੁਖਿ ਬੀੜੀਆ ਲਾਈਆ। ਹਰਿ ਹਰਿ ਕਦੇ ਨਾ ਚੇਤਿਓ ਜਮਿ ਪਕੜਿ ਚਲਾਈ।। ਪਨਾ ੧੨੬

ਸੁਖਾ : ਸੁਖ ਨਿਧਾਨ ਹਰਿ ਅਲਖ ਸੁਆਮੀ। ਪਨਾ ੧੮੪

ਭਾਂਗ : ਤਉ ਤੇਗ ਭਾਂਗ ਖਲੜੀ ਮੇਰਾ ਚੀਤੁ। ਮ. ੧ ਪਨਾ ੧੨੧ ਹੇ ਸੁਆਮੀ, ਤੇਰਾ ਡਰ ਮੇਰੀ ਭੰਗ ਹੈ ਅਤੇ ਮੇਰਾ ਮਨ (ਭੰਗ ਨੂੰ ਸਾਂਭਣ ਲਈ) ਚਮੜੇ ਦੀ ਗੁਥਲੀ।। ਗੁਰ ਪ੍ਰਤਾਪ ਸੂਰਜ ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਮਦਰਾ ਦਹਿਤੀ ਸਾਤ ਕੁਲ, ਭੰਗ ਦੇਹ ਤਨ ਏਕ। ਸੋ ਕੁਲ ਦਹਿਤਾ ਜਗਤ ਜੂਠ, ਨਿੰਦਿਆ ਦਹੇ ਅਨੇਕ।। ਅਰਥ ਸ਼ਰਾਬ ਸਤ ਕੁਲਾਂ ਦਾ ਨਾਸ ਕਰਦੀ ਹੈ, ਭੰਗ ਦਾ ਸੇਵਕ ਵਿਚ ਬੰਦਾ ਆਪਣਾ ਤਨ ਫੂਕ ਲੈਂਦਾ ਹੈ। ਤੰਬਾਕੂ ਸੋ ਕੁੱਲਾਂ ਦਾ ਅਤੇ ਨਿੰਦਿਆ ਅਨੇਕ ਕੁਲਾ ਦਾ ਦਾਹ ਕਰਦੀ ਹੈ।

ਨਸ਼ਿਆ ਵਿਰੁਧ ਬੋਲ : ਨਸ਼ੇ ਛੱਡੋ ਕੋਹੜ ਵਢੋ, ਪਾਨ ਮਸਾਲਾ, ਮੋਤ ਮਸਾਲਾ। ਗੁਟਕਾ ਖਾਓ ਗਲਾ ਜਲਾਓ। ਜਰਦਾ ਲਾਓ, ਜੀਭ ਜਲਾਓ। ਪੀ ਸ਼ਰਾਬ, ਹੋ ਖਰਾਬ, ਪਾਨ ਤੰਬਾਕੂ, ਕੈਂਸਰ ਲਿਆਉ। ਨਸ਼ੇ ਛਡਾਓ, ਜਾਨਾਂ ਨੀ ਬਚਾਓ।

ਸਤਿਗੁਰੂ ਜੀ ਦਾ ਹੁਕਮ ਹੈ :
"ਐਸਾ ਕੰਮ ਮੂਲ ਨ ਕੀਜੈ, ਜਿਤੁ ਅੰਤਿ ਪਛੁਤਾਈਐ। ਪੰਨ ੯੧੮

ਕਤਿਕਿ ਕਿਰਤੁ ਪਇਆ ਜੋ ਪ੍ਰਭ ਭਾਇਆ।।
ਦੀਪਕੁ ਸਹਜਿ ਬਲੈ ਤਤਿ ਜਲਾਇਆ॥
ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ।।
ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ।।
ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ।।
ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ।।

ਗੁਰ ਪੁਰਬ

ਅਵਤਾਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ — ੧ ਕਤਕ ੧੯ ਅਕਤੂਬਰ
ਅਵਤਾਰ ਸ੍ਰੀ ਸਤਿਗੁਰੂ ਰਾਮ ਦਾਸ ਜੀ — ੧੫ ਕਤਕ ੩੦ ਅਕਤੂਬਰ
ਜੋਤੀ ਜੋਤ ਸ੍ਰੀ ਸਤਿਗੁਰੂ ਹਰਿ ਰਾਏ ਸਾਹਿਬ ਜੀ — ੨੨ ਕਤਕ ੬ ਨਵੰਬਰ
ਗੁਰਆਈ ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ — ੨੨ ਕਤਕ ੩ ਨਵੰਬਰ

ਛੁਟੀਆਂ - ਦਿਨ ਦਿਹਾੜ

ਨਰਾਤਰੇ ਸਮਾਪਤ ਤੇ ਦੁਸਹਿਰਾ — ੭ ਕਤਕ ੨੩ ਅਕਤੂਬਰ
ਜਨਮ ਭਗਵਾਨ ਬਾਲਮੀਕ ਜੀ — ੧੩ ਕਤਕ ੧੮ ਅਕਤੂਬਰ
ਨਿਊ ਪੰਜਾਬ ਡੇ — ੧੭ ਕਤਕ ੧ ਨਵੰਬਰ
ਦੀਵਾਲੀ — ੨੮ ਕਤਕ ੧੨ ਨਵੰਬਰ
ਜੁਮਾਤੁਲ ਵਿਦਾ — ੨੮ ਕਤਕ ੧੨ ਨਵੰਬਰ
ਗੋਵਰਧਨ ਪੂਜਾ — ੨੯ ਕਤਕ ੧੩ ਨਵੰਬਰ
ਵਿਸ਼ਕਰਮਾ ਪੂਜਾ — ੩੦ ਕਤਕ ੧੪ ਨਵੰਬਰ
ਟਿਕਾ ਭਾਈ ਦੂਜ — ੩੦ ਕਤਕ ੧੪ ਨਵੰਬਰ
ਬਾਲ ਦਿਵਸ (ਜਨਮ ਪੰਡਤ ਜਵਾਹਰ ਲਾਲ ਨਹਿਰੂ) — ੩੦ ਕਤਕ ੧੪ ਨਵੰਬਰ

| | |
|---|---|
| ਨਾਨਕ ਸਾਹੀ ਸੰਮਤ | ੫੩੬ |
| ਖਾਲਸਾ ਸੰਮਤ | ੩੦੬ |
| ਨਾਮਧਾਰੀ ਸੰਮਤ | ੧੮੯ |
| ਬਿਕਰਮੀ ਸੰਮਤ | ੨੦੬੧ |
| ਈਸਵੀ ਧਨ | ੨੦੦੪ |

# ਕਤਕ ੨੦੬੧
# OCTOBER - NOV. 2004

ਸੰਗਰਾਂਦ - ੧ ਕਤਕ ੧੬ ਅਕਤੂਬਰ
ਮਸਿਆ - ੨੮ ਕਤਕ ੧੨ ਨਵੰਬਰ
ਪੂਰਨਮਾਸੀ - ੧੩ ਕਤਕ ੨੮ ਅਕਤੂਬਰ
ਪੰਚਮੀ - ੩ ਕਤਕ ੧੮ ਅਕਤੂਬਰ

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
| | | ੧ ਅਕਤੂਬਰ ੧੬ ਅਸੂ ਸੁਦੀ ੩ | ੨ ਅਕਤੂਬਰ ੧੭ ਅਸੂ ਸੁਦੀ ੪ | ੩ ਅਕਤੂਬਰ ੧੮ ਅਸੂ ਸੁਦੀ ੫ | ੪ ਅਕਤੂਬਰ ੧੯ ਅਸੂ ਸੁਦੀ ੬ | ੫ ਅਕਤੂਬਰ ੨੦ ਅਸੂ ਸੁਦੀ ੭ |
| ੬ ਅਕਤੂਬਰ ੨੧ ਅਸੂ ਸੁਦੀ ੮ | ੭ ਅਕਤੂਬਰ ੨੨ ਅਸੂ ਸੁਦੀ ੯ | ੮ ਅਕਤੂਬਰ ੨੩ ਅਸੂ ਸੁਦੀ ੧੦ | ੯ ਅਕਤੂਬਰ ੨੪ ਅਸੂ ਸੁਦੀ ੧੧ | ੧੦ ਅਕਤੂਬਰ ੨੫ ਅਸੂ ਸੁਦੀ ੧੨ | ੧੧ ਅਕਤੂਬਰ ੨੬ ਅਸੂ ਸੁਦੀ ੧੩ | ੧੨ ਅਕਤੂਬਰ ੨੭ ਅਸੂ ਸੁਦੀ ੧੪ |
| ੧੩ ਅਕਤੂਬਰ ੨੮, ਅਸੂ ਸੁਦੀ ਪੂਰਨਮਾਸੀ | ੧੪ ਅਕਤੂਬਰ ੨੯ ਕਤਕ ਵਦੀ ੧ | ੧੫ ਅਕਤੂਬਰ ੩੦ ਕਤਕ ਵਦੀ ੨ | ੧੬ ਅਕਤੂਬਰ ੩੧ ਕਤਕ ਵਦੀ ੩ | ੧੭ ਨਵੰਬਰ ੧ ਕਤਕ ਵਦੀ ੪ | ੧੮ ਨਵੰਬਰ ੨ ਕਤਕ ਵਦੀ ੫ | ੧੯ ਨਵੰਬਰ ੩ ਕਤਕ ਵਦੀ ੬ |
| ੨੦ ਨਵੰਬਰ ੪ ਕਤਕ ਵਦੀ ੭ | ੨੧ ਨਵੰਬਰ ੫ ਕਤਕ ਵਦੀ ੮ | ੨੨ ਨਵੰਬਰ ੬ ਕਤਕ ਵਦੀ ੯ | ੨੩ ਨਵੰਬਰ ੭ ਕਤਕ ਵਦੀ ੧੦ | ੨੪ ਨਵੰਬਰ ੮ ਕਤਕ ਵਦੀ ੧੧ | ੨੫ ਨਵੰਬਰ ੯ ਕਤਕ ਵਦੀ ੧੨ | ੨੬ ਨਵੰਬਰ ੧੦ ਕਤਕ ਵਦੀ ੧੩ |
| ੨੭ ਨਵੰਬਰ ੧੧ ਕਤਕ ਵਦੀ ੧੪ | ੨੮ ਨਵੰਬਰ ੧੨ ਕਤਕ ਵਦੀ ਮਸਿਆ | ੨੯ ਨਵੰਬਰ ੧੩ ਕਤਕ ਸੁਦੀ ੧ | ੩੦ ਨਵੰਬਰ ੧੪ ਕਤਕ ਸੁਦੀ ੨ | | | |

ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ।। ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ। ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ। ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ। ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ।। ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ।। ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ।। ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ।। ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ।।੯।।

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਬੀਬੀਆਂ ਵਾਸਤੇ ਹੁਕਮ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਦੇਸ਼ਾ ਵਿਚ ਬੀਬਆਂ ਵਾਸਤੇ ਹੁਕਮਾਂ ਦਾ ਸਾਰ ਅੰਸ਼ ਦਿਤਾ ਜਾਂਦਾ ਹੈ। ਉਮੀਦ ਹੈ ਕਿ ਸਾਰੀਆਂ ਬੀਬੀਆਂ ਹੁਕਮ ਤੇ ਚਲ ਕੇ ਆਪਣੇ ਜੀਵਨ ਵਿਚ ਸੁਧਾਰ ਕਰਨਗੀਆਂ

੧ ਬੀਬੀਆਂ ਨੂੰ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਰਹਿ ਕੇ ਮਾਣ ਪ੍ਰਾਪਤ ਕਰਨਾ ਚਾਹੀਦਾ ਹੈ।

੨ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਵਿਚ ਸਾਰੀ ਬਾਣੀ ਵਿਚ ਸਾਰੇ ਸਤਿਗੁਰੂ ਸਾਹਿਬਾਨ ਨੇ ਦੇਹ ਧਾਰ ਕੇ ਜਿਹੜਾ ਹੁਕਮ ਦਿਤਾ ਹੈ ਉਸ ਹੁਕਮ ਤੇ ਚਲ ਕੇ ਬਾਣੀ ਦਾ ਸਤਿਕਾਰ ਕਰੋ।

੩ ਆਪਣੇ ਪਤੀ ਦਾ ਪੂਰਨ ਸਤਿਕਾਰ ਕਰਨਾ ਚਾਹੇ ਉਹ ਥੋੜ੍ਹਾ ਕਮਾਏ ਜਾਂ ਬਹੁਤਾ।

੪. ਬੀਬਆਂ ਦਾ ਸਾਦਾ ਪਹਿਰਾਵਾ ਹੋਵੇ। ਜਿਸ ਤੋਂ ਨੰਗੇਜ ਨਾ ਦਿਸੇ।

੫ ਨੱਕ, ਕੰਨ ਨਹੀ ਛੇਦਣਾ ਚਾਹੀਦਾ।

੬ ਵਰਤ ਕੋਈ ਹੋਵੇ ਕਰਵਾ ਚੌਥ ਜਾਂ ਹੋਰ ਕੋਈ ਨਹੀ ਰਖਣੇ ਚਾਹੀਦੇ।

੭. ਕੇਸਾਂ ਤੇ ਭਰਵਟਿਆਂ ਦੇ ਰੋਮਾਂ ਦੀ ਬੇ ਅਦਬੀ ਨਾ ਕੀਤੀ ਜਾਵੇ।

੮. ਬੀਬੀਆਂ ਪਰਿਵਾਰਾਂ ਵਿਚ ਸੁਖਾਵਾਂ, ਪਿਆਰ ਤੇ ਪਰੇਮ ਭਰਪੂਰ ਵਾਤਾਵਰਣ ਰੱਖਣ, ਜਿਸ ਨਾਲ ਪਰਵਾਰ ਵਿਚ ਸਤਿਕਾਰ ਵਧੇ।

੯. ਸਿਰ ਸਦਾ ਦੁਪੱਟੇ ਨਾਲ ਢੱਕ ਕੇ ਰੱਖਣ।

੧੦. ਇਸ਼ਨਾਨ ਸੂਰਜ ਚੜ੍ਹਨ ਤੋਂ ਪਹਿਲਾਂ ਸਿਰ ਵਿਚ ਜਲ ਪਾ ਕੇ, ਪੂਰਨ ਇਸ਼ਨਾਨ ਕਰਨਾ ਚਾਹੀਦਾ ਹੈ।

੧੧. ਬੀਬੀਆਂ ਦਾ ਸ਼ਿੰਗਾਰ, ਨਾਮ ਜਪਣਾ, ਬਾਣੀ ਪੜ੍ਹਣੀ, ਸੱਚਾ ਸੁਚਾ ਜੀਵਨ ਬਤੀਤ ਕਰਨਾ, ਨਿੰਦਾ, ਚੁਗਲੀ, ਨਫ਼ਰਤ ਤੋ ਬਚਣਾ। ਹਰ ਵੇਲੇ ਮਿੱਠਾ ਬੋਲਣਾ, ਪਰਿਵਾਰਕ ਪਿਆਰ ਪ੍ਰੇਮ ਵਿਚ ਰਹਿਣਾ, ਨਾ ਮੰਦਾ ਬੋਲਣਾ ਤੇ ਨਾ ਸੁਨਣਾ, ਸਦਾ ਹਸਦੇ ਰਹਿਣਾ, ਪਿਆਰ ਨਾ, ਹੌਮੇ ਨੂੰ ਛੱਡਣਾ।

੧੨ ਪਤੀ ਦੀ ਦਸਾਂ ਨਹੁੰਆਂ ਦੀ ਕਮਾਈ ਵਿਚ ਸੰਜਮ ਨਾਲ ਗੁਜ਼ਾਰਾ ਕਰਨਾ। ਹੋਰ ਥਾਂ ਝਾਕ ਨਹੀ ਰਖਣੀ। ਸਤਿਗੁਰੂ ਜੀ ਬਰਕਤ ਬਖਸ਼ਣਗੇ।

੧੩ ਬੀਬੀਆਂ ਦਾ ਸੁਭਾਅ ਮਿਲਾਪੜਾ, ਖੁਸ਼ ਪ੍ਰਸੰਨ ਤਬੀਅਤ ਨਿੰਮਰਤੀ ਹੋਵੇਗਾ ਤਾਂ ਘੱਰ ਵੀ ਚੰਗੀ ਮੋਹਨਤੀ ਤੇ ਉੱਨਤ ਪਉਣਗੇ।

੧੪ ਨਾਮ ਸਿਮਰ ਸਿਮਰ ਕੇ ਆਪਣੀ ਆਤਮਾ ਨੂੰ ਉੱਚਾ ਕੀਤਾ ਜਾ ਸਕਦਾ ਹੈ ਤੇ ਤਨ ਦੀ ਸੁੰਦਰਤਾ ਵਿਚ ਚਮਕ ਆ ਜਾਂਦੀ ਹੈ।

ਮਘਰ ਮਾਹੁ ਭਲਾ ਹਰਿ ਗੁਣਾ ਅੰਕਿ ਸਮਾਵਏ।।
ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ।।
ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ।।
ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ।।
ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ।।
ਨਾਨਕ ਸਾਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ।।

## ਗੁਰਪੁਰਬ

ਨਰਨਾਟਕ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ — ੨ ਮਘਰ ੧੬ ਨਵੰਬਰ
ਅਵਤਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ — ੮ ਮਘਰ ੨੨ ਨਵੰਬਰ
ਅਵਤਾਰ ਸ੍ਰੀ ਸਤਿਗੁਰੂ ਨਾਨਕ ਦੇਵ ਜੀ — ੧੨ ਮਘਰ ੧੬ ਨਵੰਬਰ
ਜੋਤੀ ਜੋਤ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ — ੧੨ ਮਘਰ ੨੬ ਨਵੰਬਰ
ਅਲੋਪ ਹੋ ਜਾਣਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ — ੧੫ ਮਘਰ ੧੯ ਨਵੰਬਰ
ਗੁਰਆਈ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ — ੩੦ ਮਘਰ ੧੪ ਦਸੰਬਰ

## ਛੁਟੀਆਂ ਤੇ ਦਿਨ ਦਿਹਾੜ

ਇਦੁਲ ਫਤਰ (ਈਦ) — ੧ ਮਘਰ ੧੫ ਨਵੰਬਰ
ਸ਼ਹੀਦ ਦਿਵਸ ਲਾਲਾ ਲਾਜਪਤ ਰਾਏ — ੩ ਮਘਰ ੧੭ ਨਵੰਬਰ
ਮੇਲਾ ਅਚਲ ਵਟਾਲਾ — ੬ ਮਘਰ ੨੦ ਨਵੰਬਰ
ਜਨਮ ਦਿਨ ਭਗਤ ਨਾਮਦੇਵ — ੮ ਮਘਰ ੨੨ ਨਵਬਰ
ਸ਼ਹੀਦੀ ਮੇਲਾ ਨਾਮਧਾਰੀ ਸ਼ਹੀਦਾਂ, ਲੁਧਿਆਣਾ — ੧੨ ਮਘਰ ੨੬ ਨਵੰਬਰ
ਬਰਸੀ ਸੰਤ ਸੁੰਦਰ ਸਿੰਘ ਜੀ ਨਾਮਧਾਰੀ — ੧੯ ਮਘਰ ੩ ਦਸੰਬਰ

| | |
|---|---|
| ਨਾਨਕ ਸਾਹੀ ਸੰਮਤ | ੫੩੬ |
| ਖਾਲਸਾ ਸੰਮਤ | ੩੦੬ |
| ਨਾਮਧਾਰੀ ਸੰਮਤ | ੧੮੯ |
| ਬਿਕਰਮੀ ਸੰਮਤ | ੨੦੬੧ |
| ਈਸਵੀ ਧਨ | ੨੦੦੪ |

# ਮਘਰ
# ੨੦੬੧
# NOV. - DEC. 2004

ਸੰਗਰਾਂਦ - ੧ ਮਘਰ ੧੫ ਨਵੰਬਰ
ਮਸਿਆ - ੨੭ ਮਘਰ ੧੧ ਦਸੰਬਰ
ਪੂਰਨਮਾਸੀ - ੧੨ ਮਘਰ ੨੬ ਨਵੰਬਰ
ਪੰਚਮੀ - ੨ ਮਘਰ ੧੬ ਨਵੰਬਰ

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
| | | | | ੧ ਨਵੰਬਰ ੧੫ ਕਤਕ ਸੁਦੀ ੩ | ੨ ਨਵੰਬਰ ੧੬ ਕਤਕ ਸੁਦੀ ੪ | ੩ ਨਵੰਬਰ ੧੭ ਕਤਕ ਸੁਦੀ ੫ |
| ੪ ਨਵੰਬਰ ੧੮ ਕਤਕ ਸੁਦੀ ੬ | ੫ ਨਵੰਬਰ ੧੯ ਕਤਕ ਸੁਦੀ ੭ | ੬ ਨਵੰਬਰ ੨੦ ਕਤਕ ਸੁਦੀ ੮ | ੭ ਨਵੰਬਰ ੨੧ ਕਤਕ ਸੁਦੀ ੯ | ੮ ਨਵੰਬਰ ੨੨ ਕਤਕ ਸੁਦੀ ੧੦ | ੯ ਨਵੰਬਰ ੨੩ ਕਤਕ ਸੁਦੀ ੧੧ | ੧੦ ਨਵੰਬਰ ੨੪ ਕਤਕ ਸੁਦੀ ੧੨ |
| ੧੧ ਨਵੰਬਰ ੨੫ ਕਤਕ ਸੁਦੀ ੧੩ | ੧੨ ਨਵੰਬਰ ੨੬ ਕਤਕ ਸੁਦੀ ਪੂਰਨਮਾਸ਼ੀ | ੧੩ ਨਵੰਬਰ ੨੭ ਮਘਰ ਵਦੀ ੧ | ੧੪ ਨਵੰਬਰ ੨੮ ਮਘਰ ਵਦੀ ੨ | ੧੫ ਨਵੰਬਰ ੨੯ ਮਘਰ ਵਦੀ ੩ | ੧੬ ਨਵੰਬਰ ੩੦ ਮਘਰ ਵਦੀ ੩ | ੧੭ ਦਸੰਬਰ ੧ ਮਘਰ ਵਦੀ ੪ |
| ੧੮ ਦਸੰਬਰ ੨ ਮਘਰ ਵਦੀ ੫ | ੧੯ ਦਸੰਬਰ ੩ ਮਘਰ ਵਦੀ ੬ | ੨੦ ਦਸੰਬਰ ੪ ਮਘਰ ਵਦੀ ੭ | ੨੧ ਦਸੰਬਰ ੫ ਮਘਰ ਵਦੀ ੮ | ੨੨ ਦਸੰਬਰ ੬ ਮਘਰ ਵਦੀ ੯ | ੨੩ ਦਸੰਬਰ ੭ ਮਘਰ ਵਦੀ ੧੦ | ੨੪ ਦਸੰਬਰ ੮ ਮਘਰ ਵਦੀ ੧੧ |
| ੨੫ ਦਸੰਬਰ ੯ ਮਘਰ ਵਦੀ ੧੨ | ੨੬ ਦਸੰਬਰ ੧੦ ਮਘਰ ਵਦੀ ੧੩ | ੨੭ ਦਸੰਬਰ ੧੧ ਮਘਰ ਵਦੀ ੧੪ ਮਸਿਆ | ੨੮ ਦਸੰਬਰ ੧੨ ਮਘਰ ਸੁਦੀ ੧ | ੨੯ ਦਸੰਬਰ ੧੩ ਮਘਰ ਸੁਦੀ ੨ | ੩੦ ਦਸੰਬਰ ੧੪ ਮਘਰ ਸੁਦੀ ੩ | |

ਮੰਘਿਰਿ ਮਾਹਿਸੁਹੰਦੀਆ ਹਰਿ ਪਿਰ ਸੰਗਿ ਬੈਠੜੀਆਹ।। ਤਿਨ ਕੀਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ।। ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ।। ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ।। ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ।। ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ।। ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ।। ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ। ਮੰਘਿਰਿ ਪ੍ਰਭੁ ਅਰਾਧਣਾ ਬਹੁੜਿ ਨ ਜਨਮੜੀਆਹ।।੧੦।।

੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## ਬਵਾਸੀਰ ਦਾ ਇਲਾਜ

ਬਵਾਸੀਰ ਜਾਂ ਇਸ ਨੂੰ ਗੁਦਾ ਦੇ ਮਹਕੇ ਭੀ ਆਖਦੇ ਹਨ ਬਵਾਸੀਰ ਦੋ ਪਰਕਾਰ ਦੀ ਹੁੰਦੀ ਹੈ ਇਕ ਖੂਨੀ ਤੇ ਇਕ ਬਾਦੀ।

ਜੇਕਰ ਮਹੁਕੇ ਗੁਦਾ ਵਿਚ ਹੋਣ ਚੀਸਾਂ ਪੈਣ ਅਤੇ ਕਬਜ ਰਹੇ ਤਦ ਬਾਦੀ ਬਵਾਸੀਰ ਹੈ ਜੇ ਮਹੁਕਿਆਂ ਤੋਂ ਜਾਂ ਅੰਦਰੋਂ ਲਹੂ ਵਗਦਾ ਹੈ ਤਦ ਖੂਨੀ ਬਵਾਸੀਰ ਹੈ।

ਇਸ ਰੋਗ ਦਾ ਸਭ ਤੋਂ ਉਤਮ ਇਲਾਜ ਹੈ ਕਿ ਸਿਆਣੇ ਡਾਕਟਰ ਦੇ ਮਹੁਕੇ ਕੱਟਵਾ ਦਿਤੇ ਜਾਣ। ਸਾਧਾਰਨ ਇਲਾਜ ਇਹ ਹਨ।

੧. ਰਸੋਤ, ਕਲਮੀਸ਼ੋਰਾ, ਨਿਮ ਦੀ ਨਮੋਲੀਆਂ ਦੀ ਗਿਰੀ ਤਿੰਨਾਂ ਨੂੰ ਰਗੜਕੇ ਛੌਟੀ ਰਤੀ ਦੀਆਂ ਬਣਾਓ। ਦੋ ਗੋਲੀਆਂ ਬੇਹੇ ਜਲ ਨਾਲ ਰੋਜ ਅੰਮ੍ਰਿਤ ਵੇਲੇ ਖਾਓ।

੨. ਹਰੜ ਦੀ ਛਿੱਲ ਗੁੜ ਮਿਲਾਕੇ ਖਟੀ ਲਸੀ ਨਾਲ ਸਵੇਰ ਵੇਲੇ ਲਾਈ।

੩. ਕਰੰਜੂਏ (ਮੀਚਕੇ) ਦੇ ਬੀਜ ਦੀ ਗਿਰੀ ਗੁੜ ਵਿਚ ਮਿਲਾਕੇ ਬੇਹੇ ਜਲ ਲਾਲ ਨਿਤ ਖਾਓ।

(ੳ) ਕੁਚਲਾ ਪਾਣੀ ਵਿਚ ਘਸਾਕੇ ਮਹੁਕਿਆਂ ਤੇ ਲੇਪ ਕਰਨੀ।

(ਅ) ਸਪ ਦੀ ਕੁੰਜ ਸਾੜਕੇ ਸਰੋਂ ਦੇ ਤੇਲ ਵਿਚ ਮਿਲਾਕੇ ਲੇਪ ਕਰਨੀ।

(ੲ) ਭਰਿੰਡਾਂ ਦਾ ਪੁਰਾਣਾ ਖੱਖਰ ਲੈ ਕੇ ਉਸ ਦਾ ਧੂਆਂ ਮੋਹਕਿਆਂ ਨੂੰ ਦੇਣਾ।

(ਸ) ਮਸਿਆਂ ਨੂੰ ਮੁਸ਼ਕਪੁਰ ਦੀ ਧੂਪ ਦੇਣੀ।

੪. ਖੂਨੀ ਜਾਂ ਬਾਦੀ ਬਵਾਸੀਰ ਲਈ ਨਾਰੀਅਲ ਦੇ ਜੁਟ ਨੂੰ ਜਲਾਕੇ ਭਸਮ ਬਣਾ ਲਵੋ। ਇਸ ਭਸਮ ਨੂੰ ਕਪੜੇ ਵਿਚ ਛਾਣ ਲਉ।। ਇਸ ਭਸਮ ਨੂੰ ਸ਼ੀਸ਼ੀ ਵਿਚ ਪਾ ਲਉ। ਅੱਧਾ ਚਮਚ ਜਾਂ ਇਕ ਚਮਚ ਲਸੀ ਜਾਂ ਦਹੀ ਵਿਚ ਪਾ ਕੇ ਸਵੇਰੇ ਸ਼ਾਮ ਸੇਵਨ ਕਰੋ। ਘਟ ਤੋਂ ਘਟ ਦੋ ਹਫਤੇ ਵਰਤੋ ਆਰਾਮ ਆਵੇਗਾ।

ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ। ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ।। ਮਨਿ ਤਨਿ ਰਵਿ ਰਹਿਆ ਜਗ ਜੀਵਨੁ ਗੁਰ ਸਬਦੀ ਰੰਗੁ ਮਾਣੀ।। ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ।। ਦਰਸਨੁ ਦੇਹੁ ਦਇਆ ਪਤਿ ਦਾਤੇ ਗਤਿ ਪਾਵਉ ਮਤਿ ਦੇਹੋ।। ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ।।

| | |
|---|---|
| ਨਾਨਕ ਸਾਹੀ ਸੰਮਤ | ੫੩੬ |
| ਖਾਲਸਾ ਸੰਮਤ | ੩੦੬ |
| ਨਾਮਧਾਰੀ ਸੰਮਤ | ੧੮੯ |
| ਬਿਕਰਮੀ ਸੰਮਤੁ | ੨੦੬੧ |
| ਈਸਵੀ ਧਨ | ੨੦੦੪ |

# ਪੋਹ
# ੨੦੬੧
# DEC. - JAN.
# 2004 - 2005

ਸੰਗਰਾਂਦ - ੧ ਪੋਹ ੧੫ ਦਸੰਬਰ
ਪੂਰਨਮਾਸੀ - ੧੨ ਪੋਹ ੨੬ ਦਸੰਬਰ
ਮਸਿਆ - ੨੭ ਪੋਹ ੧੦ ਜਨਵਰੀ ੦੫
ਪੰਚਮੀ - ੨ ਪੋਹ ੧੬ ਦਸੰਬਰ

## ਗੁਰਪੁਰਬ

ਸ਼ਹੀਦੀ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ — ੨ ਪੋਹ ੧੬ ਦਸੰਬਰ

### ਛੁਟੀਆਂ ਤੇ ਦਿਨ ਦਿਹਾੜ

ਜਨਮ ਦਿਨ ਸ੍ਰੀ ਬਾਬਾ ਅਟਲ ਰਾਏ — ੮ ਪੋਹ ੨੨ ਦਸੰਬਰ
ਸ਼ਹੀਦੀ ਜੋੜ ਮੇਲਾ, ਚਮਕੌਰ ਸਾਹਿਬ — ੮ ਪੋਹ ੨ ਦਸੰਬਰ
ਸ਼ਹੀਦੀ ਦਿਵਸ ਸਾਹਿਬਜਾਦਾ ਅਜੀਤ ਸਿੰਘ ਜੀ — ੮ ਪੋਹ ੨ ਦਸੰਬਰ
ਸ਼ਹੀਦੀ ਦਿਵਸ ਸਹਿਬਜਾਦਾ ਜੁਝਾਰ ਸਿੰਘ ਜੀ — ੮ ਪੋਹ ੨ ਦਸੰਬਰ
ਕਰਿਸਮਿਸ — ੧੧ ਪੋਹ ੨੫ ਦਸੰਬਰ
ਜਨਮ ਦਿਨ ਸ਼ਹੀਦ ਊਧਮ ਸਿੰਘ ਜੀ — ੧੨ ਪੋਹ ੧੬ ਦਸੰਬਰ
ਜੋੜ ਮੇਲਾ ਸਰਹਿੰਦ ਫਤਹਿਗੜ੍ਹ ਸਾਹਿਬ — ੧੨, ੧੪ ਪੋਹ ੨੬-੨੮ ਦਸੰਬਰ
ਸ਼ਹੀਦੀ ਦਿਵਸ ਸਹਿਬਜਾਦਾ ਜੋਰਾਵਰ ਸਿੰਘ ਅਤੇ ਫਤਹਿ ਸਿੰਘ — ੧੩ ਪੋਹ ੨੭ ਦਸੰਬਰ
ਨਵਾਂ ਸਾਲ — ੨੮ ਪੋਹ ੧ ਜਨਵਰੀ
ਬਰਸੀ ਸ੍ਰੀ ਲਾਲ ਬਹਾਦਰ ਸਾਸਤਰੀ — ੨੮ ਪੋਹ ੧੧ ਜਨਵਰੀ
ਲੋਹੜੀ — ੧੮ ਪੋਹ ੧੨ ਜਨਵਰੀ

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
| | | | | | | ੧ ਦਸੰਬਰ ੧੫ ਮਘਰ ਸੁਦੀ ੪ |
| ੨ ਦਸੰਬਰ ੧੬ ਮਘਰ ਸੁਦੀ ੫ | ੩ ਦਸੰਬਰ ੧੭ ਮਘਰ ਸੁਦੀ ੬ | ੪ ਦਸੰਬਰ ੧੮ ਮਘਰ ਸੁਦੀ ੭ | ੫ ਦਸੰਬਰ ੧੯ ਮਘਰ ਸੁਦੀ ੮ | ੬ ਦਸੰਬਰ ੨੦ ਮਘਰ ਸੁਦੀ ੯ | ੭ ਦਸੰਬਰ ੨੧ ਮਘਰ ਸੁਦੀ ੧੦ | ੮ ਦਸੰਬਰ ੨੨ ਮਘਰ ਸੁਦੀ ੧੧ |
| ੯ ਦਸੰਬਰ ੨੩ ਮਘਰ ਸੁਦੀ ੧੨ | ੧੦ ਦਸੰਬਰ ੨੪ ਮਘਰ ਸੁਦੀ ੧੩ | ੧੧ ਦਸੰਬਰ ੨੫ ਮਘਰ ਸੁਦੀ ੧੪ | ੧੨ ਦਸੰਬਰ ੨੬ ਮਘਰ ਸੁਦੀ ਪੂਰਨਮਾਸੀ | ੧੩ ਦਸੰਬਰ ੨੭ ਪੋਹ ਵਦੀ ੧ | ੧੪ ਦਸੰਬਰ ੨੮ ਪੋਹ ਵਦੀ ੨ | ੧੫ ਦਸੰਬਰ ੨੯ ਪੋਹ ਵਦੀ ੩ |
| ੧੬ ਦਸੰਬਰ ੩੦ ਪੋਹ ਵਦੀ ੪ | ੧੭ ਦਸੰਬਰ ੩੧ ਪੋਹ ਵਦੀ ੫ | ੧੮ ਜਨਵਰੀ ੧ ਪੋਹ ਵਦੀ ੬ | ੧੯ ਜਨਵਰੀ ੨ ਪੋਹ ਵਦੀ ੭ | ੨੦ ਜਨਵਰੀ ੩ ਪੋਹ ਵਦੀ ੮ | ੨੧ ਜਨਵਰੀ ੪ ਪੋਹ ਵਦੀ ੯ | ੨੨ ਜਨਵਰੀ ੫ ਪੋਹ ਵਦੀ ੧੦ |
| ੨੩ ਜਨਵਰੀ ੬ ਪੋਹ ਵਦੀ ੧੧ | ੨੪ ਜਨਵਰੀ ੭ ਪੋਹ ਵਦੀ ੧੨ | ੨੫ ਜਨਵਰੀ ੮ ਪੋਹ ਵਦੀ ੧੩ | ੨੬ ਜਨਵਰੀ ੯ ਪੋਹ ਵਦੀ ੧੪ | ੨੭ ਜਨਵਰੀ ੧੦ ਪੋਹ ਵਦੀ ੧੫ | ੨੮ ਜਨਵਰੀ ੧੧ ਪੋਹ ਵਦੀ ੧੬ | ੨੯ ਜਨਵਰੀ ੧੨ ਪੋਹ ਵਦੀ ੧੭ |

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ।। ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ।। ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ।। ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ।। ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ।। ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ।। ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ।। ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ।। ਪੋਖੁ ਸੁੋਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ।।੧੧।।
੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

ਪ੍ਰਸਾਦ ਛਕਣ ਉਪਰੰਤ ਅਰਦਾਸ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਕਿਰਪਾ ਕਰਕੇ ਨੌਜੁਆਨਾ ਨੂੰ ਪ੍ਰਸਾਦ ਛਕਣ ਉਪਰੰਤ ਹੇਠਾਂ ਲਿਖੀ ਅਰਦਾਸ ਕਰਨੀ ਦੱਸੀ ਹੈ :
"ਦਾਸਹ ਏਕੁ ਨਿਹਾਰਿਆ
ਸਭੁ ਕਛੁ ਦੇਵਨ ਹਾਰ।।
ਸਾਸਿ ਸਾਸਿ ਸਿਮਰਤ ਰਹਹਿ
ਨਾਨਕ ਦਰਸ ਅਧਾਰ।।
ਦਦਾ ਦਾਤਾ ਏਕੁ ਹੈ
ਸਭ ਕਉ ਦੇਵਨਹਾਰ।।
ਦੇਦੇ ਤੋਟਿ ਨਾ ਆਵਈ
ਅਗਨਤ ਭਰੇ ਭੰਡਾਰ।।
ਦੈਨਹਾਰੁ ਸਦ ਜੀਵਨ ਹਾਰਾ।।
ਮਨ ਮੂਰਖ ਕਿਉ ਤਾਹਿ ਬਿਸਾਰਾ।।
ਦੋਸੁ ਨਾਹੀ ਕਾਹੂ ਕਉ ਮੀਤਾ।।
ਮਾਇਆ ਮੋਹ ਬੰਧੁ ਪ੍ਰਭਿ ਕੀਤਾ।।
ਦਰਦ ਨਿਵਾਰਹਿ ਜਾ ਕੇ ਆਪੇ
ਨਾਨਕ ਤੇ ਗੁਰਮੁਖਿ ਧ੍ਰਾਪੇ।।
ਸ੍ਰੀ ਸਤਿਗੁਰੂ ਰਾਮ ਸਿੰਘ ਜੀਓ ਆਪ ਦੀ ਦੇਗੋਂ ਪ੍ਰਸਾਦ ਛਕਿਆ, ਲੋਹ ਲੰਗਰ ਤਪੇ, ਰੋਹਣ ਆਪ ਜੀ ਦੀ ਸਾਧ ਸੰਗਤ ਪ੍ਰਸਾਦ ਛਕੇ, ਅਤੁੱਟ ਭੰਡਾਰ ਵਰਤੇ, ਦੇਗ ਤੇਗ ਫਤਹ।। ਵਾਹੁ ਦੀਦਾਰ ਸ੍ਰੀ ਸਤਿਗੁਰੂ ਰਾਮ ਸਿੰਘ ਨਾਮ ਚੜਦੀ ਕਲਾ ਤੇਰੇ ਭਾਣੇ ਸੁਬਤ ਦਾ ਭਲਾ।।"
ਜੋ ਬੋਲੇ ਸੋ ਨਿਹਾਲ
ਸਤਿ ਸ੍ਰੀ ਅਕਾਲ।।

ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ।। ਸਾਜਨ ਸਹਿਜ ਮਿਲੇ ਗੁਣ ਗਹਿ ਅੰਕਿ ਸਮਾਨਿਆ। ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ।। ਗੰਗ ਜਮਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ।। ਪੁੰਨ ਦਾਨ ਪੂਜਾ ਪਰਮੇਸਰ ਜੁਗਿ ਜੁਗਿ ਏਕੋ ਜਾਤਾ।। ਨਾਨਕ ਮਾਘਿ ਮਹਾਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ।

## ਗੁਰਪੁਰਬ

ਅਵਤਾਰ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ — ੪ ਮਾਘ ੧੬ ਜਨਵਰੀ

ਪਰਦੇਸ ਗਵਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ — ੫ ਮਾਘ ੧੮ ਜਨਵਰੀ

ਗੁਰਆਈ ਸ੍ਰੀ ਸਤਿਗੁਰੂ ਹਰੀਸਿੰਘ ਜੀ — ੫ ਮਾਘ ੧੮ ਜਨਵਰੀ

## ਛੁਟੀਆਂ ਤੇ ਦਿਨ ਦਿਹਾੜ

ਮਾਲਾ ਮਾਘੀ (ਮੁਕਤਸਰ) — ੧ ਮਾਘ ੧੩ ਜਨਵਰੀ

ਬਰਸੀ ਭਗਤ ਨਾਮਦੇਵ ਜੀ — ੨ ਮਾਘ ੧੪ ਜਨਵਰੀ

ਨਾਮਧਾਰੀ ਸ਼ਹੀਦੀ ਮੇਲਾ, ਨਾਮਧਾਰੀ ਸ਼ਹੀਦ ਮਲੇਰ ਕੋਟਲਾ — ੫, ੬ ਮਾਘ ੧੭, ੧੮ ਜਨਵਰੀ

ਈਦਦੁਲ ਜ਼ੁਹਾ (ਬਕਰੀਦ) — ੯ ਮਾਘ ੨੧ ਜਨਵਰੀ

ਜਨਮ ਦਿਨ ਸ੍ਰੀ ਸੁਭਾਸ਼ ਚੰਦਰ ਬੋਸ ਜੀ — ੧੧ ਮਾਘ ੨੩ ਜਨਵਰੀ

ਰੀਪਬਲਕ ਡੇ — ੧੫ ਮਾਘ ੨੬ ਜਨਵਰੀ

ਜਨਮ ਦਿਨ ਲਾਲ ਲਾਜਪਤ ਰਾਏ — ੧੬ ਮਾਘ ੨੮ ਜਨਵਰੀ

ਸ਼ਹੀਦੀ ਮਹਾਤਮਾ ਗਾਂਧੀ — ੧੮ ਮਾਘ ੩੦ ਜਨਵਰੀ

| | |
|---|---|
| ਨਾਨਕ ਸ਼ਾਹੀ ਸੰਮਤ | ੫੩੬ |
| ਖਾਲਸਾ ਸੰਮਤ | ੩੦੬ |
| ਨਾਮਧਾਰੀ ਸੰਮਤ | ੧੮੯ |
| ਬਿਕਰਮੀ ਸੰਮਤ | ੨੦੬੧ |
| ਈਸਵੀ ਸਨ | ੨੦੦੪ |

# ਮਾਘ
# ੨੦੬੧
# JAN. - FEB. 2005

ਸੰਗਰਾਂਦ - ੧ ਮਾਘ ੧੩ ਜਨਵਰੀ

ਪੂਰਨਮਾਸ਼ੀ - ੧੩ ਮਾਘ ੨੫ ਜਨਵਰੀ ੦੫

ਮਸਿਆ - ੨੭ ਮਾਘ ੮ ਫਰਵਰੀ ੦੫

ਪੰਚਮੀ - ੨ ਮਾਘ ੧੪ ਜਨਵਰੀ ੦੫

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
| ੧<br>ਜਨਵਰੀ ੧੩<br>ਪੋਹ ਸੁਦੀ ੪ | ੨<br>ਜਨਵਰੀ ੧੪<br>ਪੋਹ ਸੁਦੀ ੫ | ੩<br>ਜਨਵਰੀ ੧੫<br>ਪੋਹ ਸੁਦੀ ੬ | ੪<br>ਜਨਵਰੀ ੧੬<br>ਪੋਹ ਸੁਦੀ ੭ | ੫<br>ਜਨਵਰੀ ੧੭<br>ਪੋਹ ਸੁਦੀ ੮ | ੬<br>ਜਨਵਰੀ ੧੮<br>ਪੋਹ ਸੁਦੀ ੯ | ੭<br>ਜਨਵਰੀ ੧੯<br>ਪੋਹ ਸੁਦੀ ੧੦ |
| ੮<br>ਜਨਵਰੀ ੨੦<br>ਪੋਹ ਸੁਦੀ ੧੧ | ੯<br>ਜਨਵਰੀ ੨੧<br>ਪੋਹ ਸੁਦੀ ੧੨ | ੧੦<br>ਜਨਵਰੀ ੨੨<br>ਪੋਹ ਸੁਦੀ ੧੨ | ੧੧<br>ਜਨਵਰੀ ੨੩<br>ਪੋਹ ਸੁਦੀ ੧੩ | ੧੨<br>ਜਨਵਰੀ ੨੪<br>ਪੋਹ ਸੁਦੀ ੧੪ | ੧੩<br>ਜਨਵਰੀ ੨੫<br>ਪੋਹ ਸੁਦੀ ਪੂਰਨਮਾਸ਼ੀ | ੧੪<br>ਜਨਵਰੀ ੨੬<br>ਮਾਘ ਵਦੀ ੧ |
| ੧੫<br>ਜਨਵਰੀ ੨੭<br>ਮਾਘ ਵਦੀ ੨ | ੧੬<br>ਜਨਵਰੀ ੨੮<br>ਮਾਘ ਵਦੀ ੩ | ੧੭<br>ਜਨਵਰੀ ੨੯<br>ਮਾਘ ਵਦੀ ੪ | ੧੮<br>ਜਨਵਰੀ ੩੦<br>ਮਾਘ ਵਦੀ ੫ | ੧੯<br>ਜਨਵਰੀ ੩੧<br>ਮਾਘ ਵਦੀ ੬ | ੨੦<br>ਫਰਵਰੀ ੧<br>ਮਾਘ ਵਦੀ ੭ | ੨੧<br>ਫਰਵਰੀ ੨<br>ਮਾਘ ਵਦੀ ੮ |
| ੨੨<br>ਫਰਵਰੀ ੩<br>ਮਾਘ ਵਦੀ ੯ | ੨੩<br>ਫਰਵਰੀ ੪<br>ਮਾਘ ਵਦੀ ੧੦ | ੨੪<br>ਫਰਵਰੀ ੫<br>ਮਾਘ ਵਦੀ ੧੧ | ੨੫<br>ਫਰਵਰੀ ੬<br>ਮਾਘ ਵਦੀ ੧੨ | ੨੬<br>ਫਰਵਰੀ ੭<br>ਮਾਘ ਵਦੀ ੧੩ | ੨੭<br>ਫਰਵਰੀ ੮<br>ਮਾਘ ਵਦੀ ੧੪ | ੨੮<br>ਫਰਵਰੀ ੯<br>ਮਾਘ ਸੁਦੀ ੧ |
| ੨੯<br>ਫਰਵਰੀ ੧੦<br>ਮਾਘ ਸੁਦੀ ੨ | ੩੦<br>ਫਰਵਰੀ ੧੧<br>ਮਾਘ ਸੁਦੀ ੩ | | | | |  |

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ।। ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ।। ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ।। ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ।। ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ।। ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ।। ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ।। ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ।। ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ।।੧੨।।

੧੯ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

### ਚੰਗੀ ਸਿਹਤ ਦਾ ਰਾਜ

ਭੋਜਨ ਕਰਨ ਤੋਂ ਪਹਿਲਾਂ ਅਕਾਲ ਪੁਰਖ ਸਤਿਗੁਰੂ ਜੀ ਨੂੰ ਯਾਦ ਕਰਨ ਨਾਲ ਭੋਜਨ ਜਲਦੀ ਹਜ਼ਮ ਹੋ ਜਾਂਦਾ ਹੈ

ਸਾਰੇ ਰੋਗ ਮੇਹਿਦੇ ਦੀ ਖਰਾਬੀ ਨਾਲ ਹੁੰਦੇ ਹਨ। ਇਸ ਕਰਕੇ ਸਦਾ ਖਿਆਲ ਰਖਣਾ ਚਾਹੀਦਾ ਹੈ। "ਥੋੜਾ ਖਾਵਣਾ, ਥੋੜਾ ਬੋਲਣ, ਗੁਹਤਿ ਪਾਏ।।

੧. ਹਰ ਵੇਲੇ ਕੁਝ ਨਾ ਕੁਝ ਖਾਂਦੇ ਰਹਿਣ ਨਾਲ ਮਹਿਦਾ ਖਰਾਬ ਹੋ ਜਾਂਦਾ ਹੈ। ੨. ਬਗੈਰ ਭੁਖ ਦੇ ਭੋਜਨ ਕਰਨਾ ਸੇਹਤ ਨੂੰ ਖਰਾਬ ਕਰਦਾ ਹੈ। ੩. ਭੋਜਨ ਸਦਾ ਮਿਥੇ ਸਮੇਂ ਅਨੁਸਾਰ ਕਰੋ। ੪. ਜ਼ਿਆਦਾ ਗੁੱਸਾ, ਫ਼ਿਕਰ, ਗਮ ਕਰਨ ਨਾਲ ਹਾਜ਼ਮਾ ਖਰਾਬ ਹੋ ਜਾਂਦਾ ਹੈ। ੫. ਜ਼ਿਆਦਾ ਲਾਲ ਮਿਰਚ ਖਾਣ ਨਾਲ ਨਜ਼ਰ ਕਮਜ਼ੋਰ ਹੋ ਜਾਂਦੀ ਹੈ ਤੇ ਮਹਿਦਾ ਵੀ ਖਰਾਬ ਹੋ ਜਾਂਦਾ ਹੈ। ੬. ਮਹਿਦਾ ਠੀਕ ਹੈ ਤਾਂ ਸੇਹਤ ਵੀ ਠੀਕ ਹੈ। ੭. ਕਬਜ਼ ਨਾ ਹੋਣ ਦਿਓ ਨਹੀ ਤੇ ਕਈ ਪੇਟ ਦੇ ਰੋਗ ਹੋ ਜਾਂਦੇ ਹਨ। ੮. ਭੋਜਨ ਕਰਨ ਮਗਰੋਂ ਪਿਸ਼ਾਬ ਜ਼ਰੂਰ ਕਰਨਾ ਚਾਹੀਦਾ ਹੈ ਜਿਸ ਨਾਲ ਜਿਗਰ ਦੇ ਰੋਗ ਤੇ ਗੁਰਦੇ ਦੇ ਰੋਗ ਨਹੀ ਹੁੰਦੇ। ੯. ਸਖ਼ਤ ਚੀਜ਼ਾਂ ਦੰਦਾਂ ਨਾਲ ਕਦੀ ਨਾ ਚਬਾਓ ਇਸ ਨਾਲ ਅੱਖਾਂ ਦੀ ਨਜ਼ਰ ਕਮਜ਼ੋਰ ਹੋ ਜਾਂਦੀ ਹੈ। ੧੦. ਗੁੱਸੇ ਵੇਲ ਭੋਜਨ ਕਰਨ ਨਾਲ ਬਦਹਜ਼ਮੀ ਹੋ ਜਾਂਦੀ ਹੈ। ੧੧. ਪੇਸ਼ਾਬ ਨੂੰ ਰੋਕਣ ਨਾਲ ਮਸਾਣਿਆਂ ਦਾ ਰੋਗ ਹੋ ਜਾਂਦਾ ਹੈ। ੧੨. ਦੁਪਹਿਰ ਦੇ ਭੋਜਨ ਕਰਨ ਮਗਰੋਂ ਥੋੜਾ ਆਰਾਮ ਕਰੋ, ਸੁਸਤੀ ਦੂਰ ਹੋ ਜਾਂਦੀ ਹੈ। ੧੩. ਭੋਜਨ ਕਰਨ ਵੇਲੇ ਜਾਂ ਮਗਰੋਂ ਗੁਸਾ ਨਹੀ ਕਰਨਾ ਚਾਹੀਦਾ ਵਰਨਾ ਕੋਈ ਨਾ ਕੋਈ ਰੋਗ ਸ਼ੁਰੂ ਹੋ ਜਾਂਦਾ ਹੈ। ੧੪. ਰਾਤ ਦੇ ਭੋਜਨ ਕਰਨ ਮਗਰੋਂ ਥੋੜਾ ਫਿਰੋ, ਨੀਂਦ ਸੋਹਣੀ ਆਉਂਦੀ ਹੈ। ੧੫. ਖਾਣਾ ਤਿਆਰ ਕਰਨ ਵਾਲਾ ਪਰਸਨ ਤਬੀਅਤ ਸਚਮ ਤੇ ਪਿਆਰ ਨਾਲ ਸਾਰਾ ਕੰਮਕਾਜ ਕਰੇ, ਗੁੱਸੇ ਵਿਚ ਭੋਜਨ ਤਿਆਰ ਕਰਨ ਨਾਲ, ਭੋਜਨ ਖਾਣ ਵਾਲੀ ਸਹਿਤ ਤੇ ਅਸਰ ਜ਼ਰੂਰ ਪੈਂਦਾ ਹੈ। ੧੬. ਭੋਜਨ ਚੰਗੀ ਤਰ੍ਹਾ ਦਬਾ ਕੇ ਖਾਣ ਨਾਲ ਮਹਿਦਾ ਖਰਾਬ ਨਹੀ ਹੁੰਦਾ। ੧੭. ਭੋਜਨ ਭੁਖ ਨਾਲੋਂ ਥੋੜਾ ਖਾਓ। ੧੮. ਭੋਜਨ ਕਰਨ ਮਗਰੋਂ ਅਕਾਲ ਪੁਰਖ, ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਜ਼ਰੂਰ ਕਰੋ।

ਸ਼ੁਕਰੀਆ ਜ਼ਰੂਰ ਕਰੋ ਅਕਾਲ ਪੁਰਖ ਪਰਮਾਤਮਾ ਦਾ।

ਫਲਗੁਣਿ ਮਨਿਰਹਸੀ ਪ੍ਰੇਮੁ ਸੁਭਾਇਆ।। ਅਨਦਿਨੁ ਰਹਸੁ ਭਇਆ ਆਪੁ ਗਵਾਇਆ।। ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ।। ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨਥਾਓ।। ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ।। ਨਾਨਕ ਮੇਲਿ ਲਈ ਗੁਰਿ ਆਪਣੈ ਘਰਿ ਵਰੁ ਪਾਇਆ ਨਾਰੀ।।

## ਗੁਰਪੁਰਬ

ਅਵਤਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ — ੨ ਫਗਣ ੧੩ ਫਰਵਰੀ
ਅਵਤਾਰ ਸ੍ਰੀ ਸਤਿਗੁਰੂ ਹਰਿ ਰਾਏ ਸਾਹਿਬ ਜੀ — ੧੦ ਫਗਣ ੨੧ ਫਰਵਰੀ

## ਛੁਟੀਆਂ ਤੇ ਦਿਨ ਦਿਹਾੜ

ਮੇਲਾ ਬਸੰਤ ਪੰਚਮੀ — ੨ ਫਗਣ ੧੩ ਫਰਵਰੀ
ਮਹਰਮ (ਤਾਜੀਏ) — ੯ ਫਗਣ ੨੦ ਫਰਵਰੀ
ਜਨਮ ਦਿਨ ਭਗਤ ਰਵਿਦਾਸ ਜੀ — ੧੩ ਫਗਣ ੨੪ ਫਰਵਰੀ
ਮਹਿਲਾ ਦਿਵਸ — ੨੫ ਫਗਣ ੮ ਮਾਰਚ
ਸ੍ਰੀ ਮਹਾਂ ਸ਼ਿਵਰਾਤ੍ਰੀ — ੨੫ ਫਗਣ ੮ ਮਾਰਚ

| | |
|---|---|
| ਨਾਨਕ ਸਾਹੀ ਸੰਮਤ | ੫੩੬ |
| ਖਾਲਸਾ ਸੰਮਤ | ੩੦੬ |
| ਨਾਮਧਾਰੀ ਸੰਮਤ | ੧੮੯-੧੯੦ |
| ਬਿਕਰਮੀ ਸੰਮਤ | ੨੦੬੧ |
| ਈਸਵੀ ਸਨ | ੨੦੦੪ |

# ਫਗਣ

# ੨੦੬੧

# FEB. - MARCH 2005

ਸੰਗਰਾਂਦ - ੧ ਫਗਣ ੧੨ ਫਰਵਰੀ
ਪੂਰਨਮਾਸੀ - ੧੩ ਫਗਣ ੨੪ ਫਰਵਰੀ
ਮਸਿਆ - ੨੭ ਫਗਣ ੧੦ ਮਾਰਚ
ਪੰਚਮੀ - ੨ ਫਗਣ ੧੩ ਫਰਵਰੀ

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
| | | ੧ ਫਰਵਰੀ ੧੨ ਮਾਘ ਸੁਦੀ ੪ | ੨ ਫਰਵਰੀ ੧੩ ਮਾਘ ਸੁਦੀ ੫ | ੩ ਫਰਵਰੀ ੧੪ ਮਾਘ ਸੁਦੀ ੬ | ੪ ਫਰਵਰੀ ੧੫ ਮਾਘ ਸੁਦੀ ੭ | ੫ ਫਰਵਰੀ ੧੬ ਮਾਘ ਸੁਦੀ ੮ |
| ੬ ਫਰਵਰੀ ੧੭ ਮਾਘ ਸੁਦੀ ੯ | ੭ ਫਰਵਰੀ ੧੮ ਮਾਘ ਸੁਦੀ ੧੦ | ੮ ਫਰਵਰੀ ੧੯ ਮਾਘ ਸੁਦੀ ੧੧ | ੯ ਫਰਵਰੀ ੨੦ ਮਾਘ ਸੁਦੀ ੧੨ | ੧੦ ਫਰਵਰੀ ੨੧ ਮਾਘ ਸੁਦੀ ੧੩ | ੧੧ ਫਰਵਰੀ ੨੨ ਮਾਘ ਸੁਦੀ ੧੪ | ੧੨ ਫਰਵਰੀ ੨੩ ਮਾਘ ਸੁਦੀ ੧੫ |
| ੧੩ ਫਰਵਰੀ ੨੪ ਮਾਘ ਸੁਦੀ ਪੂਰਨਮਾਸ਼ੀ | ੧੪ ਫਰਵਰੀ ੨੫ ਫਗਣ ਵਦੀ ੧ | ੧੫ ਫਰਵਰੀ ੨੬ ਫਗਣ ਵਦੀ ੨ | ੧੬ ਫਰਵਰੀ ੨੭ ਫਗਣ ਵਦੀ ੩ | ੧੭ ਫਰਵਰੀ ੨੮ ਫਗਣ ਵਦੀ ੪ | ੧੮ ਮਾਰਚ ੧ ਫਗਣ ਵਦੀ ੫ | ੧੯ ਮਾਰਚ ੨ ਫਗਣ ਵਦੀ ੬ |
| ੨੦ ਮਾਰਚ ੩ ਫਗਣ ਵਦੀ ੭ | ੨੧ ਮਾਰਚ ੪ ਫਗਣ ਵਦੀ ੮ | ੨੨ ਮਾਰਚ ੫ ਫਗਣ ਵਦੀ ੯, ੧੦ | ੨੩ ਮਾਰਚ ੬ ਫਗਣ ਵਦੀ ੧੧ | ੨੪ ਮਾਰਚ ੭ ਫਗਣ ਵਦੀ ੧੨ | ੨੫ ਮਾਰਚ ੮ ਫਗਣ ਵਦੀ ੧੩ | ੨੬ ਮਾਰਚ ੯ ਫਗਣ ਵਦੀ ੧੪ |
| ੨੭ ਮਾਰਚ ੧੦ ਫਗਣ ਵਦੀ ਮਸਿਆ | ੨੮ ਮਾਰਚ ੧੧ ਫਗਣ ਸੁਦੀ ੧ | ੨੯ ਮਾਰਚ ੧੨ ਫਗਣ ਸੁਦੀ ੨ | ੩੦ ਮਾਰਚ ੧੩ ਫਗਣ ਸੁਦੀ ੩ | | | |

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ।। ਸੰਤ ਸਹਾਇ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ।। ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ।। ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ।। ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ।। ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ।। ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ।। ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ।। ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ।। ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ।।੧੩।।

੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

## ਅਫਾਰਾ ਬਦਹਜ਼ਮੀ ਗੈਸ ਰੋਗ

ਇਹ ਰੋਗ ਬਹੁਤਾ ਰੁਖਾਂ, ਕਚਾ ਬੇਹਾ ਭਾਰੀ ਲੇਸਦਾਰ ਅੰਨ ਖਾਣਾ, ਬਾਦੀ ਦਾ ਜਿਆਦਾ ਹੋਣਾ, ਮੇਦੇ ਅਤੇ ਜਿਗਰ ਵਿਚ ਕੋਈ ਨੁਕਸ ਹੋ ਜਾਣਾ, ਮਲਮੂਤ੍ਰ ਖੁਲ ਕੇ ਨਾ ਆਉਣਾ, ਨਾ ਪਚਣ ਵਾਲੀ ਚੀਜਾਂ ਦਾ ਖਾਣਾ, ਬਹੁਤ ਚਾਹ ਪੀਣੀ ਆਦਿਕ ਕਾਰਨਾ ਕਰਕੇ ਇਹ ਰੋਗ ਹੁੰਦਾ ਹੈ ਪੇਟ ਫੂਲ ਜਾਣਾ, ਦਰਦ ਹੋਣਾ, ਸਾਹ ਔਖਾ ਆਉਣਾ ਦਿਲ ਕੱਚਾ ਹੋਣਾ ਆਦਿ। ਸਧਾਰਣ ਉਪਾਓ ਇਹ ਹਨ :

੧ ਸੁੰਢ, ਸੁਹਾਗੇ ਦੀ ਖਿਲ, ਹਿੰਗ ਇਨ੍ਹਾਂ ਤਿੰਨਾਂ ਨੂੰ ਅਦਰਕ ਦੇ ਰਸ ਵਿਚ ਪੀਸਕੇ, ਛੋਲੇ ਬਰਾਬਰ ਗੋਲੀ ਬਣਾਓ ਗਰਮ ਜਲ ਨਾਲ ਇਕ ਤੋਂ ਚਾਰ ਤੱਕ ਗੋਲੀਆਂ ਖਾਓ। ਸੌਂਫ ਅਤੇ ਪੋਦੀਨੇ ਦਾ ਅਰਕ ਪਿਆਓ।

੨ ਸੁੰਢ, ਕਾਲਾ ਲੂਣ, ਭੁੰਨੀ ਹੋਈ ਹਿੰਗ, ਤਿਨੇ ਬਰਾਬਰ ਲੈ ਕੇ, ਸੁਅੰਜਨੇ ਦੇ ਰਸ ਵਿਚ, ਚਣੇ ਬਰਾਬਰ ਗੋਲੀਆਂ ਬਣਾਓ ਗਰਮ ਜਲ ਨਾਲ ਇਕ ਗੋਲੀ ਦਿਓ।

੩ ਨਿਸ਼ਾਂਤ ਦੇ ਹਿਸੇ, ਮਘਾਂ ਚਾਰ ਹਿਸੇ, ਹਰੜ ਪੰਜ ਹਿਸੇ . ਇਨ੍ਹਾ ਨੂੰ ਕੁੱਟ ਕੇ ਛਾਣ ਕੇ ਚੂਰਨ ਬਣਾ ਕੇ, ਸਭ ਦੇ ਬਰਾਬਰ ਗੁੜ੍ਹ ਮਿਲਾਕੇ, ਦੋ ਦੋ ਮਾਸ਼ੇ ਦੀਆਂ ਗੋਲੀਆਂ ਕਰ ਲੈਣੀਆਂ ਸਵੇਰ ਵੇਲੇ ਜਲ ਨਾਲ ਇਕ ਜਾ ਕੇ ਗੋਲੀ ਖਾਓ।

੨੫੦ ਗਰਮ ਅੰਜਵੈਣ ਨੂੰ ਨਿੰਬੂਆਂ ਦੇ ਰਸ ਵਿਚ ਤਰ ਕਰ ਲਵੋ। ਇਸ ਤਰ੍ਹਾਂ ਤਿੰਨ ਬਾਰ ਰਸ ਵਿਚ ਤਰ ਕਰੋ ਫਿਰ ਛਾਵੇਂ ਸੁਕਾ ਲਓ। ਇਸ ਨੂੰ ਪੀਸ ਕੇ ੨੫ ਗਰਮ ਕਾਲਾ ਨਿਮਕ ਮਿਲਾ ਲਓ। ਅੱਧੀ, ਚਮਚ ਸਵੇਰੇ ਸ਼ਾਮ ਗੁਨਗੁਨੇ ਪਾਣੀ ਨਾਲ ਲਉ।

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ। ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ। ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ।। ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ।। ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ। ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ।।

## ਗੁਰਪੁਰਬ

ਗੁਰਆਈ ਸ੍ਰੀ ਸਤਿਗੁਰੂ ਰਾਮਦਾਸ ਜੀ — ੮ ਚੇਤਰ ੨੧ ਮਾਰਚ

ਅਵਤਾਰ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ — ੧੨ ਚੇਤਰ ੨੫ ਮਾਰਚ

ਅਵਤਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ — ੧੫ ਚੇਤਰ ੨੮ ਮਾਰਚ

ਜੋਤੀ ਜੋਤ ਸ੍ਰੀ ਸਤਿਗੁਰੂ ਅੰਗਦ ਦੇਵ ਜੀ — ੧੬ ਚੇਤਰ ੨੯ ਮਾਰਚ

ਜੋਤੀ ਜੋਤ ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ — ੨੨ ਚੇਤਰ ੪ ਅਪ੍ਰੈਲ

ਗੁਰਆਈ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ — ੨੨ ਚੇਤਰ ੪ ਅਪ੍ਰੈਲ

ਗੁਰਆਈ ਸ੍ਰੀ ਸਤਿਗੁਰੂ ਹਰਿਰਾਏ ਸਾਹਿਬ ਜੀ — ੨੪ ਚੇਤਰ ੬ ਅਪ੍ਰੈਲ

ਜੋਤੀ ਜੋਤ ਸ੍ਰੀ ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ — ੨੪ ਚੇਤਰ ੬ ਅਪ੍ਰੈਲ

ਅਵਤਾਰ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ — ੨੬ ਚੇਤਰ ੮ ਅਪ੍ਰੈਲ

ਅਵਤਾਰ ਸ੍ਰੀ ਸਤਿਗੁਰੂ ਅਰਜਨ ਦੇਵ ਜੀ — ੨੯ ਚੇਤਰ ੧੧ ਅਪ੍ਰੈਲ

### ਛੁਟੀਆਂ ਤੇ ਦਿਨ ਦਿਹਾੜ

ਮੇਲਾ ਬਾਬਾ ਬਾਲਕ ਨਾਥ ੧ ਤੋਂ ੩੦ ਚੇਤਰ ੧੪ ਮਾਰਚ ਤੋਂ ੧੩ ਅਪਰੈਲ, ਜਨਮ ਦਿਨ ਭਾਈ ਮੋਹਕਮ ਸਿੰਘ ਜੀ (ਪੰਜ ਪਿਆਰੇ ਚੋਂ) ੫ ਚੇਤਰ, ੧੯ ਮਾਰਚ, ਮੇਲਾ ਬਾਬਾ ਵਡਭਾਗ ਸਿੰਘ ਜੀ ੯-੧੩ ਚੇਤਰ ੨੨-੨੬ ਮਾਰਚ, ਸ਼ਹੀਦੀ ਮੇਲਾ ਸ. ਭਗਤ ਸਿੰਘ ਜੀ ੧੦ ਚੇਤਰ ੨੩ ਮਾਰਚ, ਗੁਡ ਫਰਾਈ ਡੇ ੧੨ ਚੇਤਰ ੨੫ ਮਾਰਚ, ਹੋਲਾ ਮਹੱਲਾ ੧੩ ਚੇਤਰ, ੨੬ ਮਾਰਚ, ਮੇਲਾ ਸ੍ਰੀ ਰਾਮ ਰਾਏ ਜੀ ਡੇਹਰਾਦੂਨ ੧੭ ਚੇਤਰ, ੩੦ ਮਾਰਚ

| | |
|---|---|
| ਨਾਨਕ ਸਾਹੀ ਸੰਮਤ | ੫੩੭ |
| ਖਾਲਸਾ ਸੰਮਤ | ੩੦੬ |
| ਨਾਮਧਾਰੀ ਸੰਮਤ | ੧੯੦ |
| ਬਿਕਰਮੀ ਸੰਮਤ | ੨੦੬੧-੨੦੬੨ |
| ਈਸਵੀ ਧਨ | ੨੦੦੪ |

# ਚੇਤਰ
# ੨੦੬੧-੨੦੬੨
# MARCH - APRIL 2005

ਸੰਗਰਾਂਦ - ੧ ਚੇਤਰ ੧੪ ਮਾਰਚ
ਪੂਰਨਮਾਸੀ - ੧੨ ਚੇਤਰ ੨੫ ਮਾਰਚ
ਮਸਿਆ - ੨੬ ਚੇਤਰ ੮ ਅਪ੍ਰੈਲ
ਪੰਚਮੀ - ੨ ਚੇਤਰ ੧੫ ਮਾਰਚ

| ਵੀਰ Thur. | ਸ਼ੁਕਰ Fri. | ਸ਼ਨੀ Sat. | ਐਤ Sun. | ਸੋਮ Mon. | ਮੰਗਲ Tue. | ਬੁਧ Wed. |
|---|---|---|---|---|---|---|
|  |  |  |  | ੧ ਮਾਰਚ ੧੪ ਫਗਣ ਸੁਦੀ ੪ | ੨ ਮਾਰਚ ੧੫ ਫਗਣ ਸੁਦੀ ੫ | ੩ ਮਾਰਚ ੧੬ ਫਗਣ ਸੁਦੀ ੬ |
| ੪ ਮਾਰਚ ੧੭ ਫਗਣ ਸੁਦੀ ੭ | ੫ ਮਾਰਚ ੧੮ ਫਗਣ ਸੁਦੀ ੮ | ੬ ਮਾਰਚ ੧੯ ਫਗਣ ਸੁਦੀ ੯ | ੭ ਮਾਰਚ ੨੦ ਫਗਣ ਸੁਦੀ ੧੦ | ੮ ਮਾਰਚ ੨੧ ਫਗਣ ਸੁਦੀ ੧੧ | ੯ ਮਾਰਚ ੨੨ ਫਗਣ ਸੁਦੀ ੧੨ | ੧੦ ਮਾਰਚ ੨੩ ਫਗਣ ਸੁਦੀ ੧੩ |
| ੧੧ ਮਾਰਚ ੨੪ ਫਗਣ ਸੁਦੀ ੧੪ | ੧੨ ਮਾਰਚ ੨੫ ਫਗਣ ਸੁਦੀ ਪੂਰਨਮਾਸੀ | ੧੩ ਮਾਰਚ ੨੬ ਚੇਤਰ ਵਦੀ ੧ | ੧੪ ਮਾਰਚ ੨੭ ਚੇਤਰ ਵਦੀ ੨ | ੧੫ ਮਾਰਚ ੨੮ ਚੇਤਰ ਵਦੀ ੩ | ੧੬ ਮਾਰਚ ੨੯ ਚੇਤਰ ਵਦੀ ੪ | ੧੭ ਮਾਰਚ ੩੦ ਚੇਤਰ ਵਦੀ ੫ |
| ੧੮ ਮਾਰਚ ੩੧ ਚੇਤਰ ਵਦੀ ੬ | ੧੯ ਅਪ੍ਰੈਲ ੧ ਚੇਤਰ ਵਦੀ ੭ | ੨੦ ਅਪ੍ਰੈਲ ੨ ਚੇਤਰ ਵਦੀ ੮ | ੨੧ ਅਪ੍ਰੈਲ ੩ ਚੇਤਰ ਵਦੀ ੯ | ੨੨ ਅਪ੍ਰੈਲ ੪ ਚੇਤਰ ਵਦੀ ੧੦ | ੨੩ ਅਪ੍ਰੈਲ ੫ ਚੇਤਰ ਵਦੀ ੧੧ | ੨੪ ਅਪ੍ਰੈਲ ੬ ਚੇਤਰ ਵਦੀ ੧੨, ੧੩ |
| ੨੫ ਅਪ੍ਰੈਲ ੭ ਚੇਤਰ ਵਦੀ ੧੪ | ੨੬ ਅਪ੍ਰੈਲ ੮ ਚੇਤਰ ਵਦੀ ਮਸਿਆ | ੨੭ ਅਪ੍ਰੈਲ ੯ ਚੇਤਰ ਸੁਦੀ ੧ | ੨੮ ਅਪ੍ਰੈਲ ੧੦ ਚੇਤਰ ਸੁਦੀ ੨ | ੨੯ ਅਪ੍ਰੈਲ ੧੧ ਚੇਤਰ ਸੁਦੀ ੩ | ੩੦ ਅਪ੍ਰੈਲ ੧੨ ਚੇਤਰ ਸੁਦੀ ੪ |  |

ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ।। ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ।। ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ।। ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ।। ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ।। ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ।। ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ।। ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ।। ਚੇਤਿ ਮਿਲਾਏ ਸੋ ਪ੍ਰਭੁ ਤਿਸ ਕੈ ਪਾਇ ਲਗਾ।।੨।।

੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

### ਅਕਲੀ ਕੀਚੈ ਦਾਨ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੁਕਮ ਕਰਦੇ ਹਨ ਹੇ ਭਾਈ ਇਹ ਬੀ ਸਿੱਖਾਂ ਨੂੰ ਚਾਹੀਦਾ ਹੈ ਜਰੂਰ ਜਥਾ ਸਕਤ ਭੁੱਖੇ ਨੂੰ ਅੰਨ ਵੀ ਦੇਂਦਾ, ਨੰਗੇ ਨੂੰ ਕਪੜਾ, ਜੋੜਾ ਦੇਣਾ ਜਿਨਾ ਪੁਰਾ। ਪੁੰਨ ਦਾਨ ਤੇ ਧਨ ਨਹੀ ਘਟਦਾ। ਹੁਕਮਨਾਮਾ ੩੦ ਰੋਟੀ ਰੋਟੀ ਕਪੜੇ ਦੇ ਨਾਲ ਇਹ ਵੀ ਜਰੂਰੀ ਹਨ।

੧. ਲੋੜਵੰਦ ਨਾਮਧਾਰੀ ਦੀ ਮਦਦ ਕਰੋ।
੨. ਲੋੜਵੰਦ ਨਾਮਧਾਰੀ ਬਚਿਆਂ ਨੂੰ ਕਿਤਾਬਾ, ਕਾਪੀਆਂ ਦਿਓ।
੩. ਇਤਿਹਾਸ ਦੀਆਂ ਪੁਸਤਕਾਂ ਲੋੜਵੰਦਾਂ ਨੂੰ ਮੁਫ਼ਤ ਵੰਡੋ।
੪. ਕਿਸੇ ਲੋੜਵੰਦ, ਗੈਰ ਨਾਮਧਾਰੀ ਨੂੰ ਸਤਿਜੁਗ, ਵਰਿਆਮ ਪੜ੍ਹਨ ਨੂੰ ਦਿਓ ਜਾਂ ਲੁਆ ਦਿਓ।
੬. ਕਿਸੇ ਲੋੜਵੰਦ ਨੂੰ ਮਾਲਾ, ਆਸਨ, ਗੁਟਕਾ, ਆਦਿ ਲੈ ਕੇ ਦਿਓ।
੭. ਨਿਤਨੇਮ ਗੁਟਕੇ ਅਧੇ ਮੁਖ ਤੇ ਲੈ ਕੇ ਵੰਡੋ।
੮. ਲੋੜਵੰਦ ਨੂੰ ਵਰਿਆਮ ਜਾ ਸਤਿਜੁਗ ਲੁਆ ਦਿਓ।
੯. ਲਾਇਕ ਬਚਿਆਂ ਨੂੰ ਵਜੀਫੇ ਆਦਿ ਦਾ ਪ੍ਰਬੰਧ ਕਰੋ।
੧੦. ਚੰਡੀ ਦੀ ਵਾਰ ਤੇ ਗੁਟਕੇ ਮੁਫ਼ਤ ਵੰਡੋ।
੧੧. ਲੋੜਵੰਦਾਂ ਨੂੰ ਦਸਤਾਰ ਕੁੜਤਾ, ਜੋੜਾ ਮਾਲਾ ਤੇ ਆਸਨ ਖਰੀਦ ਕੇ ਦਿਓ।
੧੨. ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਸੈਂਚੀਆਂ ਲੋੜਵੰਦਾਂ ਨੂੰ ਦਿਓ।
੧੩. ਨਾਮਧਾਰੀ ਇਤਿਹਾਸ ਦੀ ਜਾਣਕਾਰੀ ਪੁਸਤਕਾਂ ਰਾਹੀ ਘਰ-ਘਰ ਪੁਚਾਓ।
੧੪. ਲੋੜਵੰਦ ਨਾਮਧਾਰੀਆਂ ਨੂੰ ਪੰਜਾਬੀ ਪੜ੍ਹਾਣ ਦਾ ਇੰਤਜਾਮ ਕਰੋ।
੧੫. ਨਾਮਧਾਰੀਆਂ ਨੂੰ ਇਤਿਹਾਸ ਦੀ ਜਾਣਕਾਰੀ ਦਿਓ।
੧੬. ਸਤਿਜੁਗ ਅਖਬਾਰ ਮਿਤਰਾਂ ਪਰੇਮੀਆਂ ਨੂੰ ਪੜਾਓ।
੧੭. ਇਤਿਹਾਸ ਛਾਪਣ ਵਾਸਤੇ ਵੱਧ ਤੋਂ ਵੱਧ ਮਾਇਆ ਦਾ ਦਾਨ ਕਰੋ।
੧੮. ਆਪਣੇ ਸ਼ਹਿਰ, ਮੁਹੱਲੇ ਵਿਚ ਨਾਮਧਾਰੀ ਇਤਿਹਾਸ ਦੀ ਲਾਇਬਰੇਰੀ ਜਰੂਰ ਬਣਾਓ ਤੇ ਗੈਰ ਨਾਮਧਾਰੀਆਂ ਨੂੰ ਇਤਿਹਾਸ ਤੋਂ ਜਾਣੂੰ ਕਰਾਉ।
੧੯. ਤੁਹਾਡਾ ਦਿਤਾ ਦਾਨ ਕਈਆਂ ਦੀ ਜਿੰਦਗੀ ਸਵਾਰ ਸਕਦਾ ਹੈ।

Composed & Printed at : MANI COMPUTERS, Ambala Cantt
Phone : 0171-2690271 Mobile : 094160-86472